### ਪਿਆਰਾ ਸਿੰਘ ਪਦਮ ਰਚਨਾਵਲੀ :

ਸੰਖੇਪ ਸਿੱਖ ਇਤਿਹਾਸ, ਸ੍ਰੀ ਗੁਰੂ ਪੰਥ ਪ੍ਰਕਾਸ਼, ਦਸਮ ਗ੍ਰੰਥ ਦਰਸ਼ਨ, ਗੁਰੂ ਨਾਨਕ ਸਾਗਰ, ਗੋਬਿੰਦ ਸਾਗਰ, ਗੁਰੂ ਘਰ, ਗੁਰੂ ਗੋਬਿੰਦ ਸਿੰਘ ਦੇ ਦਰਬਾਰੀ ਰਤਨ, ਗੁਰੂ ਕੀਆਂ ਸਾਖੀਆਂ, ਪਰਚੀ ਪਾਤਸ਼ਾਹੀ ਦਸਵੀਂ ਕੀ, ਤੇਗ਼ ਬਹਾਦਰ ਸਿਮਰੀਐ, ਰਹਿਤਨਾਮੇ, ਕਲਾਮ ਭਾਈ ਨੰਦ ਲਾਲ, ਪ੍ਰਾਚੀਨ ਸੌ ਸਾਖੀ, ਸਾਡੇ ਗੁਰਦੇਵ, ਪੰਜ ਦਰਿਆ, ਪੰਜਾਬੀ ਵਾਰਾਂ, ਪੰਜਾਬੀ ਬਾਰਾਂਮਾਹੇ, ਪੰਜਾਬੀ ਮਾਝਾਂ ਤੇ ਆਸਾਵਰੀਆਂ, ਪੰਜਾਬੀ ਜੰਞਾਂ, ਪੰਜਾਬੀ ਝਗੜੇ, ਵਾਰਸਸ਼ਾਹ, ਬਾਬਾ ਸਾਧੂ ਜਨ, ਹਿੰਦੁਸਤਾਨੀ ਕਲਾ, ਹਿੰਦੁਸਤਾਨੀ ਕਵੀ, ਹਿੰਦੁਸਤਾਨੀ ਕਵਿਤਾ, ਪੰਜਾਬੀ ਬੋਲੀ ਦਾ ਇਤਿਹਾਸ, ਪੰਜਾਬੀ ਸਾਹਿਤ ਦੀ ਰੂਪ ਰੇਖਾ, ਗੁਰਮੁਖੀ ਲਿਪੀ ਦਾ ਇਤਿਹਾਸ, ਖ਼ਲੀਲ ਜਿਬਰਾਨ ਦੇ ਬਚਨ ਬਿਲਾਸ, ਕਲਮ ਦੇ ਚਮਤਕਾਰ, ਕਲਮ ਦੇ ਧਨੀ (ਦੋ ਭਾਗ), ਸੂਫ਼ੀ-ਕਾਵਿਧਾਰਾ, ਹਾਸ਼ਮ ਰਚਨਾਵਲੀ, ਪ੍ਰਸਿੱਧ ਪੰਜਾਬੀ, ਬਚਨ ਸਾਈਂ ਲੋਕਾਂ ਦੇ, ਪੁਸ਼ਪਾਂਜਲੀ, ਪੰਜਾਬੀ ਮਹਾਰਾਜਾ, ਸਾਧੂ ਈਸ਼ਰ ਦਾਸ, ਮਿਰਜ਼ੇ ਦੀਆਂ ਸੱਦਾਂ, ਬੋਲੈ ਸ਼ੇਖ ਫ਼ਰੀਦ, ਬਾਬਾ ਵਜੀਦ, ਭਗਤ ਦਰਸ਼ਨ, ਪ੍ਰਾਚੀਨ ਪੰਜਾਬੀ ਗੱਦ।

# ਚਾਰ ਸਾਹਿਬਜ਼ਾਦੇ

**ਪਿਆਰਾ ਸਿੰਘ ਪਦਮ**


*Mob.: 98117 91111 ◇98114 91111

ਧਾਰਮਿਕ ਪੁਸਤਕਾਂ ਤੇ ਬਾਬਾ ਜੀ ਦੇ ਰੁਮਾਲ ਸਾਹਿਬ ਦਾ ਨਿਵੇਕਲਾ ਸ਼ੋਅਰੂਮ

**ਭਾਈ ਚਤਰ ਸਿੰਘ ਐਂਡ ਕੋ.**

ਪੁਸਤਕਾਂ ਵਾਲੇ (ਅੰਮ੍ਰਿਤਸਰ ਵਾਲੇ)

* ਡੀ-118, ਫਤਿਹ ਨਗਰ, ਜੇਲ ਰੋਡ, ਨਵੀ ਦਿੱਲੀ-18

(ਨਜਦੀਕ ਗੁਰਦੁਆਰਾ ਛੋਟੇ ਸਾਹਿਬਜ਼ਾਦੇ ਸਾਹਿਬ ਜੀ)

◇1687 ਕੂਚਾ ਜੱਟ ਮਲ, ਦਰੀਬਾ ਕਲਾਂ, ਦਿੱਲੀ-6

CHĀR SĀHIBZĀDE
*by*
PIARA SINGH PADAM

ISBN 81-7205-329-0

ਪਹਿਲੀ ਵਾਰ 1967, ਦੂਜੀ ਵਾਰ 1970,
ਤੀਜੀ ਵਾਰ 1983, ਚੌਥੀ ਵਾਰ 1988,
ਪੰਜਵੀਂ ਵਾਰ 1994, ਛੇਵੀਂ ਵਾਰ 1996,
ਸਤਵੀਂ ਵਾਰ 1998, ਅੱਠਵੀਂ ਵਾਰ 2004,
ਨੌਵੀਂ ਵਾਰ ਜਨਵਰੀ 2013

**ਮੁੱਲ : 50-00 ਰੁਪਏ**

*ਪ੍ਰਕਾਸ਼ਕ :*

**ਸਿੰਘ ਬ੍ਰਦਰਜ਼**

•

ਬਜ਼ਾਰ ਮਾਈ ਸੇਵਾਂ, ਅੰਮ੍ਰਿਤਸਰ - 143 006

•

S.C.O. 223-24, ਸਿਟੀ ਸੈਂਟਰ, ਅੰਮ੍ਰਿਤਸਰ - 143 001

*E-mail :* singhbro@vsnl.com
*Website :* www.singhbrothers.com

*ਛਾਪਕ :*

ਪ੍ਰਿੰਟਵੈੱਲ, 146, ਇੰਡਸਟ੍ਰੀਅਲ ਫ਼ੋਕਲ ਪੁਆਇੰਟ, ਅੰਮ੍ਰਿਤਸਰ

## ਸਰਬੰਸ-ਦਾਨੀ

ਹਮਨੇ ਉਨਕੇ ਸਾਮ੍ਹਨੇ, ਪਹਿਲੇ ਤੋਂ ਖੰਜਰ ਰੱਖ ਦੀਆ।
ਫਿਰ ਕਲੇਜਾ ਰੱਖ ਦੀਆ, ਦਿਲ ਰੱਖ ਦੀਆ, ਸਰ ਰੱਖ ਦੀਆ।
ਕਤਰਾਏ ਖ਼ੂਨੇ ਜਿਗਰ ਸੇ, ਕੀ ਤੁਆਜ਼ੋ ਯਾਰ ਕੀ,
ਸਾਮ੍ਹਨੇ ਮਿਹਮਾਂ ਕੇ ਜੁ ਕੁਛ ਥਾ ਮੁਯੱਸਰ ਰੱਖ ਦੀਆ।

# ਸਹਾਇਕ ਸੋਮੇ

1. ਜ਼ਫ਼ਰਨਾਮਾ—ਸ੍ਰੀ ਗੁਰੂ ਗੋਬਿੰਦ ਸਿੰਘ
2. ਫ਼ਤਿਹਨਾਮਾ—(ਅਗਿਆਤ ਕਵੀ)
3. ਅਹਿਕਾਮਿ ਆਲਮਗੀਰੀ—ਮੁਨਸ਼ੀ ਇਨਾਇਤੁੱਲਾ ਖ਼ਾਂ ਇਸਮੀ
4. ਤ੍ਵਾਰੀਖ਼ਿ ਮੁਅੱਜ਼ਮਸ਼ਾਹ—ਮੌਲਵੀ ਅਬਦੂਲ ਰਸੂਲ
5. ਕਥਾ ਗੁਰੂ ਜੀ ਕੇ ਸੁਤਨ ਕੀ—ਭਾਈ ਦੁੱਨਾ ਸਿੰਘ ਹੰਡੂਰੀਆ (ਹੱਥ-ਲਿਖਤ)
6. ਸ੍ਰੀ ਗੁਰ ਸੋਭਾ—ਸੈਣਾ ਸਿੰਘ
7. ਬੰਸਾਲਵੀਨਾਮਾ ਦਸਾਂ ਪਾਤਸ਼ਾਹੀਆਂ ਕਾ—ਕੇਸਰ ਸਿੰਘ ਛਿੱਬਰ
8. ਗੁਰਪ੍ਰਣਾਲੀਆਂ—ਸੰਪਾਦਕ ਭਾਈ ਰਣਧੀਰ ਸਿੰਘ
9. ਗੁਰੂ ਕੀਆਂ ਸਾਖੀਆਂ—ਸਰੂਪ ਸਿੰਘ ਕੌਸ਼ਿਸ਼
10. ਗੰਜਿ ਸ਼ਹੀਦਾਂ—ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ
11. ਸ਼ਹੀਦਾਨਿ ਵਫ਼ਾ—ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ
12. ਜੌਹਰਿ ਤੇਗ਼—ਮਿਰਜ਼ਾ ਮੁਹੰਮਦ ਅਬਦੂਲ ਗਨੀ

# ਦੋ-ਸ਼ਬਦ

ਅਸੀਂ ਚਾਰ ਸਾਹਿਬਜ਼ਾਦਿਆਂ ਦੀ ਵਡਿਆਈ ਕੇਵਲ ਇਸ ਲਈ ਹੀ ਨਹੀਂ ਕਰਦੇ ਕਿ ਇਨ੍ਹਾਂ ਦਾ ਜਨਮ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੇ ਘਰ ਹੋਇਆ ਸੀ, ਸਗੋਂ ਇਸ ਵਡਿਆਈ ਦਾ ਅਸਲ ਕਾਰਨ ਇਹ ਹੈ ਕਿ ਉਨ੍ਹਾਂ ਦੀ ਮ੍ਰਿਤੂ ਕੁਰਬਾਨੀ ਦੇ ਘਰ ਹੋਈ ਸੀ। ਸ਼ਹਾਦਤ ਦੀ ਦੇਵੀ ਨੂੰ ਜਿਸ ਤਰ੍ਹਾਂ ਉਨ੍ਹਾਂ ਰੀਝਾਇਆ, ਉਹ ਬੇਮਿਸਾਲ ਹੈ। ਸ਼ਹੀਦੀ ਦਾ ਜੋ ਸਬਕ ਉਨ੍ਹਾਂ ਪੜ੍ਹਾਇਆ, ਉਹ ਹਰ ਸਿੱਖ ਬੱਚੇ ਨੂੰ ਇਤਨਾ ਕੰਠ ਹੋ ਗਿਆ ਹੈ ਕਿ ਕਦੀ ਭੁਲਾਇਆ ਜਾਣ ਵਾਲਾ ਨਹੀਂ। ਸੱਚ ਪੁੱਛੋ, ਇਹ ਸਾਹਿਬਜ਼ਾਦਿਆਂ ਦੀ ਕੁਰਬਾਨੀ ਹੀ ਹੈ, ਜਿਸ ਨੇ ਸਿੱਖ ਲਹਿਰ ਨੂੰ 'ਸਿੰਘ ਲਹਿਰ' ਬਣਾ ਕੇ ਇਨਕਲਾਬੀ ਰਸਤੇ ਪਾਇਆ। ਬਾਬਾ ਬੰਦਾ ਬਹਾਦਰ ਪਾਸ ਕੋਈ ਵੀ ਐਸਾ ਸਾਜ਼ੋ-ਸਾਮਾਨ ਨਹੀਂ ਸੀ ਜੋ ਪੰਜਾਬੀਆਂ ਨੂੰ ਹਲੂਣਾ ਦਿੰਦਾ। ਉਸ ਨੇ ਪੰਜਾਬ ਵਿਚ ਆ ਕੇ ਇੱਕੋ ਹੋਕਾ ਦਿੱਤਾ ਸੀ, 'ਤੁਹਾਨੂੰ ਚਮਕੌਰ ਯਾਦ ਕਰਦਾ ਹੈ, ਤੁਹਾਨੂੰ ਸਰਹੰਦ ਸੱਦਾ ਦਿੰਦੀ ਹੈ, ਆਓ! ਉਨ੍ਹਾਂ ਮਹਿਲਾਂ ਤੇ ਦੀਵਾਰਾਂ ਨੂੰ ਢਾਹੀਏ, ਜਿਥੇ ਜ਼ਾਲਮ ਤੇ ਜਾਬਰ ਸ਼ਹਿਨਸ਼ਾਹੀਅਤ ਨੇ ਡੇਰਾ ਜਮਾਇਆ ਹੋਇਆ ਹੈ।' ਆਖ਼ਰ ਇਸ ਵੰਗਾਰ ਦਾ ਪੂਰਾ ਪੂਰਾ ਸਤਿਕਾਰ ਤੇ ਜੈ ਜੈ ਕਾਰ ਹੋਇਆ ਤੇ ਸ਼ਹੀਦੀਆਂ ਦੀ ਬਰਕਤ ਨਾਲ ਨਵੇਂ ਫ਼ਤਹਿਗੜ੍ਹ ਆਬਾਦ ਹੋਏ। ਇਹ ਅਤਿਕਥਨੀ ਨਹੀਂ ਕਿ ਇਸ ਸ਼ਹਾਦਤ ਨੇ ਸਾਡੇ ਇਤਿਹਾਸ ਨੂੰ ਸਹੀ ਪਾਸੇ ਤੁਰਨ ਲਈ ਸੁਚੱਜੀ ਤੇ ਸ਼ਕਤੀਸ਼ਾਲੀ ਅਗਵਾਈ ਦਿੱਤੀ ਹੈ ਤੇ ਸਿੱਖ ਸੰਗਤਾਂ ਸਦਾ ਹੀ ਇਸ ਨੂੰ ਦਿਲੋਂ ਮਨੋਂ ਸ਼ਰਧਾਂਜਲੀ ਅਰਪਣ ਕਰਦੀਆਂ ਆ ਰਹੀਆਂ ਹਨ।

ਇਸ ਕੁਰਬਾਨੀ ਨੇ ਗ਼ੈਰ-ਸਿੱਖ ਹਲਕਿਆਂ ਵਿਚ ਵੀ ਕੁਝ ਘੱਟ ਪ੍ਰਭਾਵ ਨਹੀਂ ਪਾਇਆ। ਜੇਕਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਬੇਮਿਸਾਲ ਹੈ ਤਾਂ ਇਸ ਕੁਰਬਾਨੀ ਦੀ ਕਹਾਣੀ ਵਿਚ ਸ਼ਾਇਦ ਅੱਲ੍ਹਾ ਯਾਰ ਖ਼ਾਂ ਜੋਗੀ ਦੱਕਨੀ ਦੀ ਕਲਮ

ਵੀ ਬੇਮਿਸਾਲ ਹੈ, ਜਿਸ ਨੇ ਇਸ ਸ਼ਹਾਦਤ ਦੇ ਸਾਕੇ ਨੂੰ ਬੜੀ ਸਿਦਕ-ਦਿਲੀ ਨਾਲ ਉਰਦੂ ਨਜ਼ਮਾਂ ਵਿਚ ਬਹੁਤ ਰੰਗ ਭਰ ਕੇ ਪੇਸ਼ ਕੀਤਾ।

ਪੰਜਾਹ ਕੁ ਵਰ੍ਹੇ ਤੋਂ ਉੱਤੇ ਸਮਾਂ ਹੋਇਆ ਜਦ ਇਸ ਸਿਦਕੀ ਸ਼ਾਇਰ ਨੇ 'ਗੰਜਿ ਸ਼ਹੀਦਾਂ' ਤੇ 'ਸ਼ਹੀਦਾਨਿ ਵਫ਼ਾ' ਦੇ ਉਰਦੂ ਕਿੱਸੇ ਲਿਖੇ ਸਨ, ਜੋ ਬਹੁਤ ਪੜ੍ਹੇ ਤੇ ਸਲਾਹੇ ਗਏ। ਇਹ ਸੱਚਮੁੱਚ ਹੀ ਟੁੰਬਣ ਵਾਲੇ ਤੇ ਡੂੰਘਾ ਪ੍ਰਭਾਵ ਪਾਉਣ ਵਾਲੇ ਸਨ। ਹੁਣ ਦਿਨ ਬਦਿਨ ਉਰਦੂ ਦਾ ਪ੍ਰਚਾਰ ਘਟ ਰਿਹਾ ਹੈ ਤੇ ਫ਼ਾਰਸੀ ਲਿਪੀ ਵੀ ਇਕ ਓਪਰੀ ਚੀਜ਼ ਬਣਦੀ ਜਾ ਰਹੀ ਹੈ। ਇਸ ਹਾਲਤ ਵਿਚ ਇਹੋ ਠੀਕ ਸਮਝਿਆ ਗਿਆ ਕਿ ਇਨ੍ਹਾਂ ਦੋਹਾਂ ਨਜ਼ਮਾਂ ਨੂੰ ਗੁਰਮੁਖੀ ਵਿਚ ਲਿਪਿਅੰਤਰ ਕਰ ਕੇ ਪਾਠਕਾਂ ਤਕ ਪਹੁੰਚਾਇਆ ਜਾਵੇ। ਮੁੱਢ ਵਿਚ ਸਾਹਿਬਜ਼ਾਦਿਆਂ ਸੰਬੰਧੀ ਕੁਝ ਦੁਰਲੱਭ ਇਤਿਹਾਸਕ ਜਾਣਕਾਰੀ ਵੀ ਸ਼ਾਮਲ ਕਰ ਦਿੱਤੀ ਗਈ ਹੈ।

ਕਲਮ ਮੰਦਿਰ, ਪਟਿਆਲਾ
1967

**ਪਿਆਰਾ ਸਿੰਘ ਪਦਮ**

# ਤਤਕਰਾ

# ਕੁਰਬਾਨੀ

ਜਉ ਤਉ ਪ੍ਰੇਮ ਖੇਲਣ ਕਾ ਚਾਉ॥ ਸਿਰੁ ਧਰਿ ਤਲੀ ਗਲੀ ਮੇਰੀ ਆਉ॥
ਇਤੁ ਮਾਰਗਿ ਪੈਰੁ ਧਰੀਜੈ॥ ਸਿਰੁ ਦੀਜੈ ਕਾਣਿ ਨ ਕੀਜੈ॥ *(ਗੁਰੂ ਨਾਨਕ)*

ਸੂਰਾ ਸੋ ਪਹਿਚਾਨੀਐ ਜੁ ਲਰੈ ਦੀਨ ਕੇ ਹੇਤ॥
ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ॥ *(ਕਬੀਰ)*

ਦਾਨਾ ਚੂੰ ਅੰਦਰ ਜ਼ਿਮੀਂ ਪਿਨਹਾਂ ਸ਼ਵਦ
ਸਿਰਰਿ ਊ ਸਰਸਬਜ਼ੀਏ ਬੁਸਤਾਂ ਸ਼ਵਦ। *(ਮੌਲਾਨਾ ਰੂਮੀ)*

ਕਤਲਿ ਹੁਸੈਨ ਦਰਅਸਲ, ਮਰਗਿ ਯਜ਼ੀਦ ਥਾ
ਇਸਲਾਮ ਜ਼ਿੰਦਾ ਹੋਤਾ ਹੈ, ਹਰ ਕਰਬਲਾ ਕੇ ਬਾਦ। *(ਇਕਬਾਲ)*

ਜਹਾਂ ਮੇਂ ਅਹਲਿ ਈਮਾਂ, ਮਿਸਲ ਖੁਰਸ਼ੀਦ ਜੀਤੇ ਹੈਂ।
ਇਧਰ ਡੂਬੇ ਉਧਰ ਨਿਕਲੇ, ਉਧਰ ਡੂਬੇ ਇਧਰ ਨਿਕਲੇ। *(ਇਕਬਾਲ)*

ਯਹ ਜਾਂ ਤੋ ਆਨੀ ਜਾਨੀ ਹੈ, ਇਸ ਜਾਂ ਕੀ ਤੋ ਕੋਈ ਬਾਤ ਨਹੀਂ।
ਜਿਸ ਧਜ ਸੇ ਕੋਈ ਮਕਤਲ ਮੇਂ ਗਯਾ, ਵੁਹ ਸ਼ਾਨ ਸਲਾਮਤ ਰਹਤੀ ਹੈ। *(ਫ਼ੈਜ਼)*

The measure of a life is not its duration but its donation.
*(F.R. Miller)*

Self Sacrifice is the real miracle
Out of which all the reported miracles grew. *(Emerson)*

Death in a good cause is no punishment but an honour.
*(Spinoza)*

'Heroism is the glorious concentration of courage,
'Liberty is both—a privilege and a test',
'It's better to have fought and lost
than never to have fought at all'.

ਭੂਮਿਕਾ—

# ਚਾਰ ਸਾਹਿਬਜ਼ਾਦੇ

ਸੰਸਾਰ ਵਿਚ ਤਿੰਨ ਕਿਸਮ ਦੇ ਵਿਅਕਤੀ ਮਿਲਦੇ ਹਨ—ਇਕ ਉਹ ਜਿਨ੍ਹਾਂ ਦਾ ਪਿਤਾ ਪਿਤਾਮਾ ਮਹਾਨ ਹੋਇਆ ਹੈ, ਇਸ ਫ਼ਖ਼ਰ ਨਾਲ ਉਹ ਆਪਣੀ ਮਹਾਨਤਾ ਦਾ ਵੀ ਚਰਚਾ ਕਰ ਹੀ ਲੈਂਦੇ ਹਨ, ਦੂਜੇ ਉਹ ਲੋਕ ਹਨ ਜੋ ਖ਼ੁਦ ਕਿਸੇ ਖੇਤਰ ਵਿਚ ਮਹਾਨ ਹਨ, ਭਾਵੇਂ ਉਨ੍ਹਾਂ ਦੇ ਪਿਤਾ ਪਿਤਾਮਾ ਸਾਧਾਰਨ ਪਰਕਾਰ ਦੀ ਹੈਸੀਅਤ ਹੀ ਰੱਖਦੇ ਸਨ। ਤੀਜੀ ਕਿਸਮ ਦੇ ਮਨੁੱਖ ਉਹ ਹਨ ਜਿਨ੍ਹਾਂ ਦਾ ਪਿਤਾ ਪਿਤਾਮਾ ਤਾਂ ਮਹਾਨ ਨਹੀਂ ਸੀ, ਤੇ ਨਾ ਹੀ ਆਪਣੀ ਹੀ ਮਾਣ ਕਰਨ ਜੋਗੀ ਸ਼ਖ਼ਸੀਅਤ ਹੁੰਦੀ ਹੈ ਪਰੰਤੂ ਉਹ ਆਪਣੇ ਸੁਯੋਗ ਸਪੁੱਤਰਾਂ ਸਦਕੇ ਇਕ ਗੌਰਵ ਜ਼ਰੂਰ ਅਨੁਭਵ ਕਰਦੇ ਹਨ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਸ਼ਖ਼ਸੀਅਤ ਇਨ੍ਹਾਂ ਤਿੰਨਾਂ ਕਿਸਮਾਂ ਤੋਂ ਵਿਲੱਖਣ ਹੈ ਤੇ ਇਸ ਦੀ ਮਿਸਾਲ ਇਤਿਹਾਸ ਵਿਚ ਘੱਟ ਹੀ ਮਿਲਦੀ ਹੈ। ਜਿਥੇ ਉਹ ਆਪ ਅਨੇਕ-ਪੱਖੀ ਵਡਿਆਈ ਦੇ ਮਾਲਕ ਸਨ, ਉਥੇ ਉਨ੍ਹਾਂ ਦੇ ਪਿਤਾ ਪਿਤਾਮਾ ਯਾ ਦਾਦਾ ਪੜਦਾਦਾ ਤਕ ਵੀ ਕਲਾਧਾਰੀ ਮਹਾਂਪੁਰਖ ਸਨ। ਪੜਦਾਦਾ ਗੁਰੂ ਅਰਜਨ ਦੇਵ, ਮਹਾਨ ਕਵੀ ਤੇ ਕੁਰਬਾਨੀ-ਪੁੰਜ ਸਨ, ਦਾਦਾ ਗੁਰੂ ਹਰਿਗੋਬਿੰਦ ਤੇਗ਼ ਦੇ ਧਨੀ ਸਨ ਤੇ ਪਿਤਾ ਗੁਰੂ, ਤਿਆਗ, ਵੈਰਾਗ ਅਤੇ ਬਲੀਦਾਨ ਦੀ ਸਾਮਰਤੱਖ ਮੂਰਤਿ ਸਨ। ਗੁਰੂ ਗੋਬਿੰਦ ਸਿੰਘ ਜੀ ਦਾ ਆਪਣਾ ਵਿਅਕਤਿਤਵ ਏਸ ਵਿਰਾਸਤ ਦਾ ਸੰਗਮ ਸਿੱਧ ਹੋਇਆ। ਜਿਥੇ ਉਹ ਪੜਦਾਦੇ ਵਾਂਗ ਵਿਦਵਾਨ ਕਵੀ ਸਨ, ਉਥੇ ਦਾਦੇ ਵਾਂਗ ਮਹਾਨ ਤਲਵਾਰੀਏ ਵੀ ਸਨ ਤੇ ਪਿਤਾ ਵਾਂਗ ਹਰ ਤਰ੍ਹਾਂ ਦੀ ਕੁਰਬਾਨੀ ਕਰਨ ਲਈ ਉਤਸ਼ਾਹ-ਭਰਪੂਰ ਸਨ। ਫਿਰ ਇਸ ਤੋਂ ਵੀ ਅੱਗੇ ਕਮਾਲ ਦੀ ਗੱਲ ਇਹ, ਆਪ ਦੇ ਚਾਰੇ ਸਪੁੱਤਰ ਵੀ ਕੁਰਬਾਨੀਆਂ ਦੇ ਸਦਕੇ ਇਤਨੇ ਮਹਾਨ ਸਿੱਧ ਹੋਏ ਕਿ ਤਵਾਰੀਖ਼ ਉਨ੍ਹਾਂ ਦੀ ਪ੍ਰਸੰਸਾ ਕਰਦੀ ਨਹੀਂ ਥੱਕਦੀ। ਇਹ ਗੱਲ ਗੁਰੂ ਸਾਹਿਬ

ਦੀ ਵਡਿਆਈ ਨੂੰ ਚਾਰ ਚੰਨ ਲਾਉਂਦੀ ਹੈ ਕਿ ਜਿਵੇਂ ਉਨ੍ਹਾਂ ਦੇ ਵਡੇਰਿਆਂ ਨੇ ਆਪਣੇ ਬਲੀਦਾਨ ਰਾਹੀਂ ਜ਼ਿੰਦਗੀ ਨੂੰ ਸਰਬਕਲਾ-ਸਮਰੱਥ ਬਣਾਇਆ, ਤਿਵੇਂ ਉਨ੍ਹਾਂ ਦੀ ਸੰਤਾਨ ਦੀ ਕੁਰਬਾਨੀ ਨੇ ਵੀ ਧਾਰਮਿਕ ਸੁਤੰਤਰਤਾ ਤੇ ਮਨੁੱਖੀ ਸਵੈਮਾਣ ਨੂੰ ਸ਼ਕਤੀ ਪ੍ਰਦਾਨ ਕੀਤੀ। ਇਉਂ ਦੇਖਿਆਂ ਪਤਾ ਲੱਗਦਾ ਹੈ ਕਿ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਦੀ ਹੈਸੀਅਤ ਪੂਰਬ-ਅਧਿਕਾਰੀ ਤੇ ਉਤਰ-ਅਧਿਕਾਰੀ—ਦੋਹਾਂ ਪਾਸਿਆਂ ਵੱਲੋਂ ਚਮਤਕਾਰਾਂ ਭਰੀ ਤੇ ਅਤਿਅੰਤ ਉਚੇਰੀ ਹੈ।

ਸਿੱਖ ਧਰਮ ਤੋਂ ਪਹਿਲਾਂ ਗ੍ਰਹਿਸਤੀ ਜੀਵਨ ਨੂੰ ਅਧਿਆਤਮਕ ਖੇਤਰ ਵਿਚ ਇਤਨਾ ਮਾਣ ਹਾਸਲ ਨਹੀਂ ਸੀ। ਆਮ ਤੌਰ 'ਤੇ ਇਹੋ ਖ਼ਿਆਲ ਕੀਤਾ ਜਾਂਦਾ ਸੀ ਕਿ ਆਤਮਕ ਉੱਚਤਾ ਲਈ ਸੰਸਾਰੀ ਜੀਵਨ ਦਾ ਤਿਆਗ ਹੀ ਜ਼ਰੂਰੀ ਹੈ। ਪ੍ਰਾਚੀਨ ਭਾਰਤੀ ਵਿਚਾਰਧਾਰਾ ਇਸ 'ਤੇ ਲੋੜ ਤੋਂ ਵੱਧ ਜ਼ੋਰ ਦਿੰਦੀ ਰਹੀ, ਚਾਹੇ ਮੰਨੂ, ਚਾਹੇ ਬੁੱਧ, ਚਾਹੇ ਸ਼ੰਕਰ, ਚਾਹੇ ਗੋਰਖ ਕੋਈ ਵੀ ਮਹਾਂਪੁਰਸ਼ ਹੋਇਆ, ਸਭ ਨੇ ਬਿਰਕਤੀ ਨੂੰ ਵਧੇਰੇ ਮਹੱਤਵ ਦਿੱਤਾ। ਪਰੰਤੂ ਗੁਰੂ ਸਾਹਿਬ ਕੁਦਰਤੀ ਜੀਵਨ ਦਾ ਵਿਰੋਧ ਕਰਨ ਲਈ ਰਾਜ਼ੀ ਨਹੀਂ ਸਨ, ਇਸ ਲਈ ਉਨ੍ਹਾਂ ਗ੍ਰਹਿਸਤੀ ਜੀਵਨ ਦੇ ਸਤਿਕਾਰ ਨੂੰ ਵਧਾਇਆ, ਬਾਣੀ ਵਿਚ ਇਸ ਦੀ ਵਡਿਆਈ ਕਰ ਕੇ ਹੀ ਨਹੀਂ ਸਗੋਂ ਆਪ ਗ੍ਰਹਿਸਤੀ ਜੀਵਨ ਬਸਰ ਕਰ ਕੇ ਵੀ। ਗੁਰੂ ਨਾਨਕ ਸਾਹਿਬ ਨੇ ਜਿਥੇ ਇਸਤਰੀ ਜਾਤੀ ਦੀ ਵਕਾਲਤ ਕੀਤੀ, ਉਥੇ ਗ੍ਰਹਿਸਤੀ ਗੁਰਮੁਖਾਂ ਦੇ ਉਚੇਚੇ ਤੌਰ 'ਤੇ ਗੁਣ ਗਾਏ:

**ਇਕਿ ਗਿਰਹੀ ਸੇਵਕ ਸਾਧਿਕਾ, ਗੁਰਮਤੀ ਲਾਗੇ॥**
**ਨਾਮੁ ਦਾਨੁ ਇਸਨਾਨੁ ਦ੍ਰਿੜੁ, ਹਰਿ ਭਗਤਿ ਸੁ ਜਾਗੇ॥**

*(ਆਸਾ ਕਾਫੀ ਮ: ੧, ਪੰਨਾ 419)*

'ਸਕਲ ਧਰਮ ਮੇਂ ਗ੍ਰਿਸਤ ਪ੍ਰਧਾਨ ਹੈ' ਦਾ ਨਾਅਰਾ ਦੇਣਾ ਸਿੱਖ ਗੁਰੂਆਂ ਦਾ ਹੀ ਕੰਮ ਸੀ। ਆਖ਼ਰ ਕਰਮਯੋਗੀ ਜੀਵਨ ਛੱਡ ਕੇ ਵਿਹਲੜ ਬਣਨਾ ਸਮਾਜ ਲਈ ਸੁਖਦਾਈ ਨਹੀਂ ਸੀ ਹੋ ਸਕਦਾ ਤੇ ਨਾ ਹੀ ਇਸ ਨਾਲ ਵਿਅਕਤੀ ਦਾ ਪੂਰਨ ਵਿਕਾਸ ਹੀ ਸੰਭਵ ਸੀ। ਇਸ ਲਈ ਸਿੱਖੀ ਨੇ ਗ੍ਰਹਿਸਤੀ ਜੀਵਨ ਨੂੰ ਵਡਿਆਇਆ ਤੇ ਇਸ ਨੂੰ ਨਿਭਾਇਆ ਵੀ। ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਗ੍ਰਹਿਸਤ ਵਿਚ ਰਹਿੰਦਿਆਂ ਸਿੱਖਾਂ ਨੂੰ ਨਿਰਲੇਪਤਾ ਦਾ ਪਾਠ ਪੜ੍ਹਾਇਆ:

**ਰੇ ਮਨ! ਐਸੋ ਕਰਿ ਸੰਨਿਆਸਾ॥**
**ਬਨ ਸੇ ਸਦਨ ਸਭੈ ਕਰ ਸਮਝਹੁ, ਮਨ ਹੀ ਮਾਹਿ ਉਦਾਸਾ॥**

*(ਰਾਮਕਲੀ ਪਾ: ੧੦)*

ਗੁਰੂ ਸਾਹਿਬ ਨੇ ਆਪਣੇ ਸਾਹਮਣੇ, ਆਪਣੇ ਸਪੁੱਤਰਾਂ ਦੇ ਬਲੀਦਾਨ ਰਾਹੀਂ, ਇਸ ਨਿਰਲੇਪਤਾ ਦਾ ਪ੍ਰਮਾਣ ਦਿੱਤਾ। ਸਤਿਗੁਰਾਂ ਦਾ ਜੀਵਨ, ਰਾਜ-ਜੋਗੀ ਜੀਵਨ ਸੀ, ਜਿਸ ਨੂੰ ਭਾਈ ਨੰਦ ਲਾਲ ਵਰਗੇ ਵਿਦਵਾਨ ਕਵੀਆਂ 'ਬਾਦਸ਼ਾਹ ਦਰਵੇਸ਼ ਗੁਰੂ ਗੋਬਿੰਦ ਸਿੰਘ' ਕਹਿ ਕੇ ਗਾਵਿਆ ਹੈ। ਉਨ੍ਹਾਂ ਦੀ ਸਮੁੱਚੀ ਜ਼ਿੰਦਗੀ ਇਸ ਦਰਵੇਸ਼ੀ ਤੇ ਬਾਦਸ਼ਾਹੀ ਯਾ ਰਾਜਯੋਗ ਦੀ ਜਿਊਂਦੀ-ਜਾਗਦੀ ਤਸਵੀਰ ਸੀ। ਜਦੋਂ ਅਸੀਂ ਇਤਿਹਾਸਕ ਤੌਰ 'ਤੇ ਇਸ ਗ੍ਰਹਿਸਤੀ ਜੀਵਨ ਦੀ ਰੂਪ-ਰੇਖਾ ਦੇਖਦੇ ਹਾਂ ਤਾਂ ਆਪ ਦੇ ਤਿੰਨ ਮਹਿਲਾਂ ਦਾ ਜ਼ਿਕਰ ਮਿਲਦਾ ਹੈ:

1. ਸ੍ਰੀ ਜੀਤੋ ਜੀ—ਪਿਤਾ ਹਰਿਜਸ, ਸੁਭਿੱਖੀ ਖਤਰੀ, ਲਾਹੌਰ;
2. ਸ੍ਰੀ ਸੁੰਦਰੀ ਜੀ—ਪਿਤਾ ਰਾਮਸਰਨ, ਕੁਮਰਾਵ ਖਤਰੀ, ਬੈਜਵਾੜਾ;
3. ਸ੍ਰੀ ਸਾਹਿਬ ਦੇਵਾਂ—ਪਿਤਾ ਰਾਮੂ, ਰਿਖਰਾਵ ਖਤਰੀ, ਰੁਹਤਾਸ।

ਕੁਝ ਲੇਖਕਾਂ, ਏਸ ਗੱਲੋਂ ਡਰ ਕੇ ਕਿ ਗੁਰੂ ਸਾਹਿਬ ਦੀਆਂ ਇਕ ਤੋਂ ਵੱਧ ਸ਼ਾਦੀਆਂ ਮੁਨਾਸਬ ਨਹੀਂ ਜਾਪਦੀਆਂ, ਇਹ ਸਿੱਧ ਕਰਨ ਦਾ ਜਤਨ ਕੀਤਾ ਹੈ ਕਿ ਦਰਅਸਲ ਇੱਕੋ ਸ਼ਾਦੀ ਸੀ ਤੇ ਮਾਤਾ ਜੀਤੋ ਜੀ ਦਾ ਦੂਜਾ ਨਾਮ ਸੁੰਦਰੀ ਸੀ, ਜਿਵੇਂ ਕਿ ਪੇਕੇ ਘਰ ਤੇ ਸਹੁਰੇ ਘਰ ਵਿਚ ਦੋ ਨਾਮ ਹੋ ਜਾਂਦੇ ਹਨ। ਪਰ ਇਤਿਹਾਸਕ ਕਸਵੱਟੀ 'ਤੇ ਇਹ ਗੱਲ ਠੀਕ ਨਹੀਂ ਉਤਰਦੀ। ਹਕੀਕਤ ਇਹ ਹੈ ਕਿ ਗੁਰੂ ਸਾਹਿਬ ਦੀਆਂ ਦੋ ਸ਼ਾਦੀਆਂ ਸਨ, ਜੀਤੋ ਜੀ ਤੇ ਸੁੰਦਰੀ ਜੀ। ਇਨ੍ਹਾਂ ਦੇ ਮਾਪੇ ਤੇ ਘਰਾਣਾ ਵੱਖ ਵੱਖ ਮਿਲਦਾ ਹੈ ਤੇ ਫਿਰ ਦੋਹਾਂ ਮਹਿਲਾਂ ਦੀ ਸਮਾਧ ਵੀ ਅੱਡ-ਅੱਡ ਮੌਜੂਦ ਹੈ। ਦਰਅਸਲ ਪਿਤਾ ਗੁਰੂ ਤੇਗ ਬਹਾਦਰ ਸਾਹਿਬ ਦੇ ਹੁੰਦਿਆਂ ਹੀ ਜੀਤੋ ਜੀ ਵਾਲਾ ਰਿਸ਼ਤਾ 15 ਜੇਠ, 1730 ਬਿ: ਨੂੰ ਹੋ ਗਿਆ ਸੀ। ਸ਼ਾਦੀ, 1737 ਬਿ: ਵਿਚ ਹੋਈ, ਗੁਰੂ ਕਾ ਲਾਹੌਰ ਰਚਾ ਕੇ। ਜੀਤੋ ਜੀ ਦਾ ਦੇਹਾਂਤ 6 ਪੋਹ, 1757 ਬਿ: ਨੂੰ ਹੋਇਆ, ਸਮਾਧ ਅਨੰਦਪੁਰ ਲਾਗੇ ਅਗੰਮਪੁਰ ਹੈ। ਭਾਈ ਕਾਨ੍ਹ ਸਿੰਘ ਜੀ ਨੇ ਦੇਹਾਂਤ ਦੀ ਮਿਤੀ 13 ਅੱਸੂ ਲਿਖੀ ਹੈ। ਸ੍ਰੀ ਸੁੰਦਰੀ ਜੀ ਦਾ ਰਿਸ਼ਤਾ 3 ਵਿਸਾਖ 1741 ਬਿ: ਨੂੰ ਬੈਜਵਾੜਾ, ਜ਼ਿਲ੍ਹਾ ਹੁਸ਼ਿਆਰਪੁਰ ਵਿਚ ਹੋਇਆ, ਕਈਆਂ 24 ਹਾੜ, 1743 ਬਿ: ਲਿਖਿਆ ਹੈ ਤੇ ਦੇਹਾਂਤ ਇਕਾਦਸੀ 1804 ਬਿ: ਨੂੰ ਦਿੱਲੀ। ਮਾਤਾ ਸੁੰਦਰੀ ਜੀ ਨੇ ਜੀਵਨ ਦਾ ਆਖ਼ਰੀ

ਸਮਾਂ ਲਗਭਗ 35-40 ਸਾਲ ਦਿੱਲੀ ਗੁਜ਼ਾਰਿਆ। ਕੁਝ ਅਰਸਾ ਮਥਰਾ ਤੇ ਬੁਰਹਾਨਪੁਰ ਵੀ ਰਹੇ। ਇਹ ਸਾਰਾ ਸਮਾਂ ਸੰਕਟ-ਕਾਲ ਸੀ। ਆਪ ਵੱਲੋਂ ਸੰਗਤ ਦੇ ਨਾਮ ਲਿਖੇ ਕਈ ਹੁਕਮਨਾਮੇ ਵੀ ਸਾਨੂੰ ਮਿਲਦੇ ਹਨ।

ਤੀਜੇ ਮਹਿਲ ਸਾਹਿਬ ਦੇਵਾਂ ਜੀ ਆਖੇ ਜਾਂਦੇ ਹਨ, ਇਨ੍ਹਾਂ ਦੇ ਪਿਤਾ ਭਾਈ ਰਾਮੂ (ਰਿਖਰਾਵ ਗੋਤ) ਰੁਹਤਾਸ ਵਾਸੀ ਸਨ। ਇਨ੍ਹਾਂ ਖ਼ੁਦ 5 ਸਾਵਣ, 1758 ਬਿ: ਨੂੰ ਆਪਣੀ ਲੜਕੀ ਸਤਿਗੁਰਾਂ ਦੇ ਸਮਰਪਣ ਕੀਤੀ ਪਰ ਗੁਰੂ ਸਾਹਿਬ ਨੇ ਸ਼ਾਦੀ ਕਰਨਾ ਪਰਵਾਨ ਨਹੀਂ ਕੀਤਾ। ਪਰੰਤੂ ਮਾਪਿਆਂ ਅਤੇ ਲੜਕੀ ਦਾ ਦ੍ਰਿੜ੍ਹ ਸੰਕਲਪ ਦੇਖ ਦੇ ਆਪ ਨੇ ਇਸ ਨੂੰ 'ਚਰਣ ਸ਼ਰਣ' ਵਿਚ ਰਹਿਣ ਦੀ ਆਗਿਆ ਦੇ ਦਿੱਤੀ ਤੇ ਇਹ 'ਕੁਆਰਾ ਡੋਲਾ' ਕਹਿ ਕੇ ਯਾਦ ਕੀਤਾ ਜਾਂਦਾ ਰਿਹਾ ਅਤੇ ਪਿੱਛੋਂ ਖ਼ਾਲਸੇ ਨੂੰ ਮਾਤਾ ਸਾਹਿਬ ਕੌਰ ਦੀ ਝੋਲੀ ਪਾ ਕੇ ਨਿਵਾਜਿਆ ਗਿਆ। ਗੁਰੂ ਸਾਹਿਬ ਨੇ ਸਾਹਿਬ ਦੇਵਾਂ ਨੂੰ ਦੱਖਣ ਤੋਂ ਵਾਪਸ ਭੇਜਦਿਆਂ ਪੰਜ ਸ਼ਸਤ੍ਰ—ਖੰਡਾ, ਖੰਜਰ, ਤਲਵਾਰ ਤੇ ਦੋ ਕਟਾਰਾਂ ਦਿੱਤੀਆਂ ਸਨ, ਜੋ ਅੱਜ ਗੁਰਦੁਆਰਾ ਰਕਾਬ ਗੰਜ (ਦਿੱਲੀ) ਵਿਚ ਸੁਰੱਖਿਅਤ ਹਨ। ਸਾਹਿਬ ਦੇਵਾਂ ਮਾਤਾ ਸੁੰਦਰੀ ਜੀ ਨਾਲ ਰਹੇ ਤੇ ਇਥੇ ਹੀ ਇਨ੍ਹਾਂ ਦਾ ਦੇਹਾਂਤ 1788 ਬਿ: ਵਿਚ ਹੋਇਆ। ਸਮਾਧ ਗੁਰਦੁਆਰਾ ਬਾਲਾ ਸਾਹਿਬ ਪਾਸ ਦਿੱਲੀ ਹੈ।

## ਸਾਹਿਬਜ਼ਾਦੇ

ਜਦੋਂ ਗੁਰੂਆਂ ਨੂੰ 'ਸੱਚਾ ਪਾਤਸ਼ਾਹ' ਨਾਂ ਨਾਲ ਯਾਦ ਕੀਤਾ ਜਾਵੇ ਤਾਂ ਜ਼ਰੂਰੀ ਸੀ ਕਿ ਉਨ੍ਹਾਂ ਦੀ ਲਾਇਕ ਸੰਤਾਨ ਨੂੰ ਵੀ ਅਜਿਹੇ ਉੱਚੇ ਤੇ ਮਾਨਯੋਗ ਸ਼ਬਦਾਂ ਨਾਲ ਬੁਲਾਇਆ ਜਾਂਦਾ। ਇਸ ਕਰਕੇ ਸਿੱਖ ਸੰਗਤਾਂ ਵਿਚ ਆਦਰ ਨਾਲ ਗੁਰੂ ਗੋਬਿੰਦ ਸਿੰਘ ਜੀ ਦੇ ਚਾਰ ਸਪੁੱਤਰਾਂ ਨੂੰ 'ਚਾਰ ਸਾਹਿਬਜ਼ਾਦੇ' ਨਾਮ ਨਾਲ ਯਾਦ ਕੀਤਾ ਜਾਂਦਾ ਹੈ। ਖ਼ਾਸ ਕਰ ਕੇ ਇਨ੍ਹਾਂ ਦੀ ਕੁਰਬਾਨੀ-ਭਰਪੂਰ ਕਰਨੀ, ਇਸ ਵਡਿਆਈ ਲਈ ਜ਼ਿੰਮੇਵਾਰ ਹੈ। ਇਨ੍ਹਾਂ ਦੇ ਨਾਮ, ਪਿਤਾ ਸਤਿਗੁਰੂ ਦੀ ਬੀਰ-ਰਸੀ ਤੇ ਜੇਤੂ ਬਿਰਤੀ ਦੇ ਲਖਾਇਕ ਹਨ।

### *ਬਾਬਾ ਅਜੀਤ ਸਿੰਘ*

ਆਪ ਦਾ ਜਨਮ ਮਾਤਾ ਸੁੰਦਰੀ ਜੀ ਦੀ ਕੁੱਖੋਂ ਪਾਉਂਟਾ ਸਾਹਿਬ ਵਿਖੇ

29 ਮਾਘ 1743 ਬਿ: ਨੂੰ ਹੋਇਆ ਅਤੇ ਸ਼ਹੀਦੀ 17 ਮਾਘ, 1762 ਬਿ: ਨੂੰ ਚਮਕੌਰ ਸਾਹਿਬ ਵਿਚ ਹੋਈ।

***ਬਾਬਾ ਜੁਝਾਰ ਸਿੰਘ***

ਆਪ ਦਾ ਜਨਮ ਮਾਤਾ ਜੀਤੋ ਜੀ ਦੀ ਕੁੱਖੋਂ, ਚੇਤ ਵਦੀ ਦਸਮੀ 1747 ਬਿ: ਨੂੰ ਅਨੰਦਪੁਰ ਤੇ ਸ਼ਹੀਦੀ ਚਮਕੌਰ ਸਾਹਿਬ ਹੋਈ।

***ਬਾਬਾ ਜ਼ੋਰਾਵਰ ਸਿੰਘ***

ਆਪ ਦਾ ਜਨਮ ਮੱਘਰ ਸੁਦੀ 3, 1753 ਬਿ: ਨੂੰ ਮਾਤਾ ਜੀਤੋ ਜੀ ਦੀ ਕੁੱਖੋਂ ਅਨੰਦਪੁਰ ਵਿਚ ਹੋਇਆ ਤੇ ਸ਼ਹੀਦੀ 3 ਪੋਹ, 1762 ਨੂੰ ਸਰਹੰਦ ਹੋਈ।

***ਬਾਬਾ ਫ਼ਤਹਿ ਸਿੰਘ***

ਆਪ ਦਾ ਜਨਮ ਫੱਗਣ ਸੁਦੀ ਇਕਾਦਸੀ 1755 ਬਿ: ਨੂੰ ਮਾਤਾ ਜੀਤੋ ਜੀ ਦੀ ਕੁੱਖੋਂ ਅਨੰਦਪੁਰ ਹੋਇਆ ਅਤੇ ਸ਼ਹੀਦੀ ਸਰਹੰਦ ਹੋਈ।

ਚੂੰਕਿ ਦੋ ਦੋ ਸਾਹਿਬਜ਼ਾਦੇ ਇਕੱਠੇ ਸ਼ਹੀਦ ਹੋਏ, ਇਸ ਕਰਕੇ ਇਨ੍ਹਾਂ ਨੂੰ 'ਵੱਡੇ ਸਾਹਿਬਜ਼ਾਦੇ' ਤੇ 'ਛੋਟੇ ਸਾਹਿਬਜ਼ਾਦੇ' ਕਹਿ ਕੇ ਵੀ ਯਾਦ ਕੀਤਾ ਜਾਂਦਾ ਹੈ। ਲਾਸਾਨੀ ਕੁਰਬਾਨੀ ਦੇ ਕਾਰਨ 'ਬਾਬਾ' ਪਦ ਨਾਲ ਵੀ ਸਨਮਾਨਿਆ ਜਾਂਦਾ ਹੈ ਅਤੇ ਅਰਦਾਸ ਸਮੇਂ ਇਨ੍ਹਾਂ ਦਾ ਨਾਮ ਸ਼ਰਧਾ ਸਤਿਕਾਰ ਨਾਲ ਲਿਆ ਜਾਂਦਾ ਹੈ।

## 1. ਬਾਬਾ ਅਜੀਤ ਸਿੰਘ

ਸ੍ਰੀ ਅਜੀਤ ਸਿੰਘ ਗੁਰੂ ਸਾਹਿਬ ਦੇ ਵੱਡੇ ਸਪੁੱਤਰ ਸਨ ਤੇ ਮਾਤਾ ਸੁੰਦਰੀ ਜੀ ਦੇ ਇੱਕੋ ਇਕ ਹੋਣਹਾਰ ਸਨ। ***ਸ੍ਰੀ ਗੁਰ ਸੋਭਾ*** ਵਿਚ ਸੈਣਾ ਸਿੰਘ ਨੇ ਇਨ੍ਹਾਂ ਦਾ ਨਾਮ 'ਰਣਜੀਤ ਸਿੰਘ' ਯਾ 'ਜੀਤ ਸਿੰਘ' ਕਰਕੇ ਲਿਖਿਆ ਹੈ ਅਤੇ ਭਾਈ ਕੇਸਰ ਸਿੰਘ ਛਿੱਬਰ ਨੇ ਵੀ 'ਜੀਤ ਸਿੰਘ' ਨਾਮ ਦਿੱਤਾ ਹੈ। ਪਿੱਛੋਂ ਦੇ ਇਤਿਹਾਸਕਾਰਾਂ ਇਸ ਨੂੰ ਅਜੀਤ ਸਿੰਘ ਕਰਕੇ ਪ੍ਰਸਿੱਧ ਕਰ ਦਿੱਤਾ ਤੇ ਹੁਣ ਇਹੋ ਪ੍ਰਚਲਿਤ ਹੈ।

ਸੈਣਾ ਸਿੰਘ ਲਿਖਦਾ ਹੈ :

ਤਾਂਹਿ ਸਮੇਂ ਕਾਰਣ ਕਰਣ, ਲੀਨੋ ਸਿੰਘ ਬੁਲਾਇ।
ਕਹੀ 'ਸਿੰਘ ਰਣਜੀਤ' ਸੋਂ, ਦੂਤਨ ਦੇਹੁ ਸਜ਼ਾਇ।28।500।

ਤਹਾਂ ਆਨਿ ਜੋਗਨਿ ਖਰੀ, ਨਾਰਦ ਵਾਵੈ ਤੂਰ।
'ਜੀਤ ਸਿੰਘ' ਰਣ ਮੈਂ ਮੰਡਿਓ, ਹੋਤ ਪਤ੍ਰ ਭਰਪੂਰ।32।

ਕਰਤ ਮਾਰ ਚਾਰੋ ਦਿਸ਼ਾ, ਜੀਤ ਸਿੰਘ ਅਸਵਾਰ।
ਸਾਂਗ ਤਜੀ ਕਰ ਤੇ ਤਬੈ, ਗਹਿ ਲੀਨੀ ਕਰਵਾਰ।40। *(ਸ੍ਰੀ ਗੁਰ ਸੋਭਾ)*

ਭਾਈ ਕੇਸਰ ਸਿੰਘ ਲਿਖਦਾ ਹੈ :

ਗਜੈ ਸਿੰਘ ਰਾਜਾ ਪੰਮਾ ਵਜ਼ੀਰ, ਏਹੋ ਦੋਨੋ ਆਇ ਲੜੇ
ਜੀਤ ਸਿੰਘ ਜੀ, ਜੁਝਾਰ ਸਿੰਘ ਨਾਲ, ਸਿੰਘ ਪੈਂਤ੍ਰੀ ਰਹੇ ਖੜੇ।562।

*(ਦਸਵਾਂ ਚਰਣ, ਬੰਸਾਵਲੀਨਾਮਾ)*

ਅਸੀਂ ਇਥੇ ਨਾਮ ਦੀ ਬਹਿਸ ਵਿਚ ਨਹੀਂ ਪੈਂਦੇ। ਪੁਰਾਤਨ ਹਵਾਲੇ 'ਜੀਤ ਸਿੰਘ' ਨਾਮ ਦੀ ਪੁਸ਼ਟੀ ਕਰਦੇ ਹਨ। ਹਾਂ, ਇਕ ਜੀਤ ਸਿੰਘ ਨਾਮ ਦਾ ਪਾਲਿਤ-ਪੁੱਤਰ ਵੀ ਸੀ ਜੋ ਚਾਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਪਿੱਛੋਂ ਮਾਤਾ ਸੁੰਦਰੀ ਜੀ ਨੇ ਮਮਤਾ-ਵੱਸ ਦਿੱਲੀ ਪਾਲਿਆ ਸੀ ਪਰ ਪਿੱਛੋਂ ਇਹ ਆਗਿਆਕਾਰ ਨਹੀਂ ਸੀ ਰਿਹਾ। ਇਸ ਨੂੰ ਸ਼ਿਕਾਰ ਦਾ ਸ਼ੌਕ ਸੀ ਤੇ ਸ਼ਸਤ੍ਰ-ਵਸਤ੍ਰ ਸਜਾ ਕੇ ਰੱਖਦਾ ਸੀ। ਇਕ ਵਾਰ ਕੋਈ ਬੇਨਵਾ ਫ਼ਕੀਰ ਪੈਸੇ ਪਿਆ ਮੰਗਦਾ ਸੀ ਤੇ ਇਸ ਦੇ ਸਾਥੀ ਸਵਾਰਾਂ ਉਸ ਨੂੰ ਮਾਰਿਆ ਕੁੱਟਿਆ ਤੇ ਆਖ਼ਰ ਉਹ ਮਰ ਗਿਆ। ਮੁਸਲਮਾਨਾਂ ਮੁਕੱਦਮਾ ਬਣਾਇਆ ਤੇ ਅਖ਼ੀਰ ਏਸ ਬਹਾਨੇ ਪਾਲਿਤ-ਪੁੱਤਰ ਜੀਤ ਸਿੰਘ ਨੂੰ 50-60 ਸਾਥੀ ਸਿੰਘਾਂ ਸਮੇਤ ਮਾਘ ਸੁਦੀ ਚੌਥ ਤੇ ਪੰਚਮੀ 1770 ਬਿ: ਨੂੰ ਦਿੱਲੀ ਸ਼ਹੀਦ ਕਰ ਦਿੱਤਾ। ਇਸ ਵਿਚ ਭਾਈ ਸਾਹਿਬ ਸਿੰਘ ਤੇ ਭਾਈ ਚੌਪਾ ਸਿੰਘ ਵਰਗੇ ਬਜ਼ੁਰਗ ਸਿੱਖ ਵੀ ਸ਼ਾਮਿਲ ਸਨ। ਕੁਝ *ਗੁਰ ਪ੍ਰਣਾਲੀਆਂ* ਵਿਚ ਇਸ ਸਾਕੇ ਦਾ 22 ਫੱਗਣ, 1775 ਬਿ: ਸਾਲ ਦਿੱਤਾ ਹੈ।' ਸਬਜ਼ੀ ਮੰਡੀ ਪਾਸ ਜੀਤ ਸਿੰਘ ਦਾ ਡੇਹਰਾ ਹੈ ਤੇ ਇਸ ਦੇ ਸ਼ਰਧਾਲੂਆਂ ਨੂੰ 'ਜੀਤੀ ਸੰਗਤ' ਨਾਂ ਨਾਲ ਪੁਕਾਰਿਆ ਜਾਂਦਾ ਹੈ। ਪਿੱਛੋਂ ਬਾਬਾ ਅਜੀਤ ਸਿੰਘ ਦਾ ਪੁੱਤਰ ਹਠੀ ਸਿੰਘ ਗੱਦੀ 'ਤੇ ਬੈਠਾ, ਜਿਸ ਦਾ ਡੇਹਰਾ ਬੁਰਹਾਨਪੁਰ ਹੈ। ਇਥੇ ਇਹ ਵੇਰਵਾ ਦੇਣ ਦਾ ਭਾਵ ਇਤਨਾ ਹੀ ਹੈ ਕਿ ਇਹ ਪਾਲਿਤ-ਪੁੱਤਰ ਜੀਤ ਸਿੰਘ ਵੱਖਰਾ ਸੀ।

ਗੁਰੂ ਸਾਹਿਬ ਦਾ ਵੱਡਾ ਸਾਹਿਬਜ਼ਾਦਾ ਅਜੀਤ ਸਿੰਘ ਬੜਾ ਕਰਮਯੋਗੀ ਤੇ ਬਹਾਦਰ ਸੂਰਬੀਰ ਸੀ, ਇਕ ਵਾਰ ਇਸ ਨੇ ਕੁਝ ਮਨਚਲੇ ਸਿੰਘ ਸਾਥੀ ਨਾਲ ਲੈ ਕੇ ਇਕ ਬ੍ਰਾਹਮਣੀ ਨੂੰ ਕਿਸੇ ਜਾਬਰ ਨਵਾਬ ਤੋਂ ਛੁਡਾਇਆ ਸੀ। *ਭੱਟ ਵਹੀਆਂ* ਵਿਚ ਭਾਈ ਸੇਵਾ ਸਿੰਘ ਬੁਰਹਾਨਪੁਰੀਏ ਦੀ ਸਪੁੱਤਰੀ ਤਾਰਾ ਬਾਈ ਨਾਲ ਮਾਘ ਸੁਦੀ ਏਕਮ 1761 ਬਿ: ਨੂੰ ਅਨੰਦਪੁਰ ਅਜੀਤ ਸਿੰਘ ਦਾ ਰਿਸ਼ਤਾ ਹੋਣਾ ਵੀ ਦੱਸਿਆ ਹੈ। ਖ਼ੈਰ, ਇਸ ਦਾ ਆਮ ਇਤਿਹਾਸਾਂ ਵਿਚ ਜ਼ਿਕਰ ਨਹੀਂ। ਅਨੰਦਪੁਰ-ਤਿਆਗ ਸਮੇਂ ਜਿਸ ਤਰ੍ਹਾਂ ਭਾਈ ਉਦੇ ਸਿੰਘ ਨਾਲ ਰਲ ਕੇ ਸਾਹਿਬਜ਼ਾਦਾ ਅਜੀਤ ਸਿੰਘ ਨੇ ਵਹੀਰ ਦੀ ਰਾਖੀ ਕੀਤੀ ਤੇ ਸਰਸਾ ਪਾਰ ਕੀਤਾ, ਇਹ ਵੀ ਇਕ ਬੀਰਤਾ-ਭਰੀ ਗਾਥਾ ਹੈ। ਅੰਤ ਚਮਕੌਰ ਦੇ ਮੈਦਾਨ ਵਿਚ 17 ਮੱਘਰ, 1762 ਬਿ: ਨੂੰ ਸੂਰਮਿਆਂ ਵਾਂਗ ਸਨਮੁਖ ਲੜ ਕੇ ਸ਼ਹੀਦੀ ਪਾਈ। ਆਮ ਤੌਰ 'ਤੇ ਸਾਡੇ ਇਤਿਹਾਸਾਂ ਵਿਚ ਚਮਕੌਰ ਯੁੱਧ ਦੀ ਤਰੀਕ 8 ਪੋਹ, 1761 ਬਿ: ਦੱਸੀ ਜਾਂਦੀ ਹੈ ਪਰ ਇਹ ਤਰੀਕ ਤੇ ਸਾਲ ਦੋਵੇਂ ਠੀਕ ਨਹੀਂ। ਭਾਈ ਕੇਸਰ ਸਿੰਘ ਛਿੱਬਰ, ਗਿ. ਗਿਆਨ ਸਿੰਘ ਤੇ ਭਾਈ ਗੁਲਾਬ ਸਿੰਘ ਆਦਿ ਨੇ *ਗੁਰ ਪ੍ਰਣਾਲੀ* ਵਿਚ 17 ਮੱਘਰ (ਮੱਘਰ ਸੁਦੀ ਤ੍ਰੌਦਸੀ) ਹੀ ਦਿੱਤਾ ਹੈ। ਇਸ ਦੀ ਪੁਸ਼ਟੀ ਗੁਰੂ ਗੋਬਿੰਦ ਸਿੰਘ ਜੀ ਦੇ ਜ਼ਫ਼ਰਨਾਮੇ ਤੋਂ ਵੀ ਹੋ ਜਾਂਦੀ ਹੈ ਜਦੋਂ ਕਿ ਆਪ ਕਹਿੰਦੇ ਹਨ :

ਚਰਾਗ਼ਿ ਜਹਾਂ ਚੂੰ ਸ਼ੁਦ ਬੁਰਕਾਪੋਸ਼।
ਸ਼ਹਿ ਸ਼ਬ ਬਰਾਮਦ, ਹਮਾ ਜਲਵਾ ਜੋਸ਼।42।

ਅਰਥਾਤ ਜਦੋਂ ਸੂਰਜ ਛੁਪਿਆ ਤਾਂ ਚੰਦਰਮਾ ਪੂਰੇ ਜੋਬਨ ਨਾਲ ਚੜ੍ਹ ਕੇ ਆਇਆ। ਜਿਸ ਤੋਂ ਜ਼ਾਹਰ ਹੈ ਕਿ ਰਾਤ ਚੰਦ ਚਾਨਣੀ ਵਾਲੀ ਸੀ, ਜੇਕਰ 8 ਪੋਹ ਮੰਨੀਏ ਤਾਂ ਇਹ ਅੰਧੇਰੀ ਰਾਤ ਬਣਦੀ ਹੈ, ਜਿਸ ਵਿਚ ਚੰਦਰਮਾ ਦਾ ਅਜਿਹਾ ਠਾਠ ਨਹੀਂ ਹੁੰਦਾ। ਸੋ ਗੁਰੂ ਸਾਹਿਬ ਦਾ ਇਹ ਸੰਕੇਤ 17 ਮੱਘਰ ਦੀ ਪੁਸ਼ਟੀ ਕਰਦਾ ਹੈ, ਜਿਸ ਦਿਨ ਮੱਘਰ ਸੁਦੀ ਤ੍ਰੌਦਸੀ ਸੀ, ਇਸ ਦਾ ਕੁਝ ਇਤਿਹਾਸਕਾਰਾਂ ਸੰਕੇਤ ਵੀ ਕੀਤਾ ਹੈ।

## 2. ਬਾਬਾ ਜੁਝਾਰ ਸਿੰਘ

ਜੁਝਾਰ ਸਿੰਘ ਦਾ ਜਨਮ ਮਾਤਾ ਜੀਤੋ ਜੀ ਦੀ ਕੁੱਖੋਂ ਚੇਤਰ ਵਦੀ ਦਸਮੀ, 1747 ਬਿ: ਨੂੰ ਅਨੰਦਪੁਰ ਹੋਇਆ ਤੇ ਸ਼ਹੀਦੀ ਵੱਡੇ ਭਾਈ ਅਜੀਤ ਸਿੰਘ ਨਾਲ

ਚਮਕੌਰ 17 ਮੱਘਰ, 1762 ਬਿ: ਨੂੰ ਹੋਈ। ਕਰਤਾ *ਸ੍ਰੀ ਗੁਰ ਸੋਭਾ* ਨੇ ਇਨ੍ਹਾਂ ਦੀ ਸ਼ਹੀਦੀ ਸਰਹੰਦ ਹੋਣੀ ਲਿਖੀ ਹੈ, ਸ਼ਾਇਦ ਉਸ ਨੂੰ ਜ਼ੋਰਾਵਰ ਸਿੰਘ ਨਾਂ ਨਾਲ ਭੁਲੇਖਾ ਲੱਗਾ ਹੈ। ਉਹ ਲਿਖਦਾ ਹੈ:

ਸਵੈਯਾ

ਜੋ ਦਲ ਮੈਂ ਦਲ ਬਾਕੀ ਰਹੇ, ਮਿਲਕੈ ਸਬ ਹੀ ਚਮਕੌਰ ਪੈ ਧਾਏ।
ਸਾਹਿਬਜ਼ਾਦੇ ਲੀਏ ਗਹਿ ਕੈ, ਮਿਲ ਕੈ ਜਿਨ ਕੋ ਸਭ ਸੀਰੰਦ ਲਾਏ।
ਭਾਰੀ ਸਵਾਲ 'ਜੁਝਾਰ ਦਏ, ਸੁਨ ਕੈ ਸਬ ਦੂਤਨ ਅੰਗ ਪਿਰਾਏ।
ਯੌਂ ਪ੍ਰਭ ਕੇ ਕਰਨੀ ਤਬਹੀ, ਦੋਊ ਜੂਝਤ ਹੀ ਪ੍ਰਭੁ ਲੋਕ ਸਿਧਾਏ।73।545।

ਦੋਹਰਾ

ਧੰਨ ਧੰਨ ਗੁਰਦੇਵ ਸੁਤ, ਤਨ ਕੋ ਲੋਭ ਨਾ ਕੀਨ।
ਧਰਮ ਰਾਖਿ ਕਲਿ ਮੋ ਗਏ, ਦਾਦੇ ਸੋ ਜਸ ਲੀਨ।74।546।

ਫ਼ਤਹਿ ਸਿੰਘ ਜੁਝਾਰ ਸਿੰਘ, ਇਹ ਬਿਧਿ ਤਜੇ ਪ੍ਰਾਨ।
ਪ੍ਰਗਟ ਭਏ ਤਿਹ ਲੋਕ ਮੈਂ, ਜਾਨਤ ਸਕਲ ਜਹਾਨ।75।547।

ਇਸ ਲਿਖਤ ਤੋਂ ਕੁਝ ਖੋਜੀਆਂ ਇਹ ਰਾਇ ਵੀ ਬਣਾਈ ਕਿ ਜੁਝਾਰ ਸਿੰਘ ਸਰਹੰਦ ਸ਼ਹੀਦ ਕੀਤਾ ਗਿਆ ਸੀ ਤੇ ਚਮਕੌਰ ਇਕੱਲੇ ਅਜੀਤ ਸਿੰਘ ਜੀ ਦੀ ਸ਼ਹੀਦੀ ਹੀ ਹੋਈ ਸੀ। ਪਰ ਇਹ ਠੀਕ ਨਹੀਂ ਕਿਉਂਕਿ ਚਮਕੌਰ ਵਿਚ ਦੋ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਜ਼ਿਕਰ ਇਕ ਪੁਰਾਤਨ ਫ਼ਾਰਸੀ ਲਿਖਤ 'ਜੰਗਨਾਮੇ' ਵਿਚ ਮੌਜੂਦ ਹੈ:

ਚਿ ਸ਼ੁਦ ਗਰ ਸ਼ਿਗਾਲ ਬ ਮਕਰੋ ਰਿਹਾ
ਹਮੀ ਕੁਸ਼ਤ ਦੋ ਬੱਚਹਾਏ ਸ਼ੇਰ ਰਾ।14। *(ਜੰਗਨਾਮਾ)*

ਇਸ ਤੋਂ ਇਲਾਵਾ *ਅਹਿਕਾਮਿ ਆਲਮਗੀਰੀ* ਵਿਚ ਇਕ ਚਿੱਠੀ ਮੌਜੂਦ ਹੈ ਜੋ ਇਸ ਦੀ ਪੁਸ਼ਟੀ ਕਰਦੀ ਹੈ। ਬਾਦਸ਼ਾਹ ਔਰੰਗਜ਼ੇਬ ਦਾ ਮੁਨਸ਼ੀ ਇਨਾਇਤੁੱਲਾ ਖ਼ਾਂ ਇਸਮੀ, ਅਹਿਮਦਨਗਰ ਤੋਂ ਬਾਦਸ਼ਾਹ ਦੇ ਕਹਿਣ 'ਤੇ ਨਵਾਬ ਸਰਹੰਦ ਵੱਲ ਖ਼ਤ ਲਿਖਦਾ ਹੈ:

'ਤੁਹਾਡਾ ਉਹ ਖ਼ਤ ਮਿਲਿਆ ਜਿਸ ਵਿਚ ਨਾਨਕ-ਪ੍ਰਸਤ ਗੁਰੂ ਦਾ ਸਰਹੰਦ ਤੋਂ 12 ਕੋਹ ਦੀ ਵਿੱਥ 'ਤੇ ਉਤਰ ਆਉਣਾ, ਆਪ ਨੇ ਸਮੇਤ ਤੋਪਖ਼ਾਨੇ ਦੇ ਮਸਾਲੇ ਦੇ ਸੱਤ ਸੌ ਸਵਾਰ ਸਹਾਇਤਾ ਵਜੋਂ ਭੇਜਣਾ,

ਉਹ ਬਿਪਤਾ-ਮਾਰੇ ਦਾ ਚਮਕੌਰ ਦੇ ਜ਼ਿਮੀਂਦਾਰ ਦੀ ਹਵੇਲੀ ਵਿਚ ਘਿਰ ਜਾਣਾ, ਉਸ ਦੇ ਦੋ ਪੁੱਤਰਾਂ ਤੇ ਹੋਰ ਸਾਥੀਆਂ ਦਾ ਮਾਰੇ ਜਾਣਾ, ਉਸ ਦੀ ਮਾਤਾ ਤੇ ਇਕ ਪੁੱਤਰ ਦਾ ਫੜੇ ਜਾਣਾ ਆਦਿ ਹੋਰ ਗੱਲਾਂ ਸ਼ਾਮਲ ਹਨ।'

'ਨਵਿਸ਼ਤਾ ਸ਼ਰੀਫ ਮੁਸ਼ਤਮਿਲ ਬਰਫਰੋਦ ਆਮਦਨ, ਗੋਬਿੰਦ ਨਾਨਕ-ਪ੍ਰਸਤ ਦਵਾਜ਼ਦਹ ਕ੍ਰੋਹੀਏ ਸਰਹੰਦ ਵ ਫਰਿਸਤਾਦਨ ਆਂ ਇਤਿਜ਼ਾਦਿ ਜਮੀਅਤ ਹਫਤ ਸਦ ਸਵਾਰ, ਬਮਸਾਲਾ ਤੋਪਖਾਨਾ ਵ ਮਹਸੂਰ ਸ਼ੁਦਨ ਆਂ ਮਕਰੂਹ ਦਰ ਹਵੇਲੀਏ ਜ਼ਿਮੀਦਾਰਿ ਸੌਜ਼ਅ ਚਮਕੌਰ ਵ ਬਕਤਲ ਰਸੀਦਨ, ਦੋ ਪਿਸਰ, ਵ ਦੀਗਰ ਰੁਫਕਾਇ ਊ ਵ ਦਸਤਗੀਰ ਸ਼ੁਦਨ, ਯਕ ਪਿਸਰ ਵ ਮਾਰਦਸ਼, ਦੀਗਰ, ਮਤਾਲਬ ਰਸੀਦ।

*(ਅਹਿਕਾਮਿ ਆਲਮਗੀਰੀ, ਪੰਨਾ 11, ਮਿਰਜ਼ਾ ਇਨਾਇਤੁੱਲਾ ਖ਼ਾਂ ਇਸਮੀ)*

ਭਾਈ ਕੇਸਰ ਸਿੰਘ ਦੀ ਗਵਾਹੀ ਵੀ ਬਹੁਮੁੱਲੀ ਹੈ। ਪਾਠਕਾਂ ਦੀ ਜਾਣਕਾਰੀ ਲਈ, ਇਹ ਟੂਕ ਵੀ ਇਥੇ ਦਿੰਦੇ ਹਾਂ:

ਲੜਦੇ ਭਿੜਦੇ ਜਾਇ ਚਮਕਉਰ ਵੜੇ।
ਗਿਰਦੇ ਪਾਇ ਘੇਰਾ ਤੁਰਕ ਰਾਜੇ ਸਭ ਚੜ੍ਹੇ।560।

ਜੁੱਧ ਹੋਆ, ਲੋਕ ਦੋਹਾਂ ਤਰਫਾਂ ਦੇ ਮਾਰੇ।
ਤੁਰਕਾਂ ਦੇ ਦੁਇ ਸਿਰਦਾਰ ਮਾਰਿ ਉਤਾਰੇ।
ਦੂਜੇ ਦਿਨ ਜੀਤ ਸਿੰਘ ਜਾਇ ਪਏ।
ਸਿੰਘ ਸੂਰਮੇ ਨਾਲਿ ਲੈ ਲਏ।561।

ਗਜੈ ਸਿੰਘ ਰਾਜਾ, ਪੰਮਾ ਵਜ਼ੀਰ ਏਹੁ ਦੋਨੋ ਆਇ ਲੜੇ।
ਜੀਤ ਸਿੰਘ ਜੁਝਾਰ ਸਿੰਘ ਜੀ, ਨਾਲਿ ਸਿੰਘ ਰਹੇ ਖੜੇ।
ਧੱਕਿ ਹਟਾਇਕੈ ਅੰਦਰ ਆਇ।
ਇਕ ਸਿਖ ਲਗਾ ਬ੍ਰਾਹਮਨ ਦੱਤ, ਜੋ ਦਉੜਿ ਪਿਆ ਜਾਇ।562।

ਚੰਦਨ ਰਾਉ ਸਿੱਖ ਗੁਰੂ ਕਾ ਕਰਿ ਜੁਧ ਸੋ ਮਾਰਿਆ।
ਹੋਆ ਮੁਕਤ, ਸਵਰਗ ਸਿਧਾਰਿਆ।
ਫੇਰ ਤੀਜੇ ਦਿਨ ਜੁਝਾਰ ਸਿੰਘ ਜੀ ਪੰਜੀ ਸਿੰਘ ਨਾਲਿ ਲੈ ਆਏ।
ਹੱਛੇ ਲੜੇ, ਤੁਰਕ ਰਾਜੇ ਮਾਰਿ ਹਟਾਏ।563।

ਮੁੜਿਆਂ ਉਪਰ ਰਾਜੇ ਮਾਰਿ ਆਇ ਪਏ।
ਸਿਖ ਲੜੇ ਪਰ ਜੁਝਾਰ ਸਿੰਘ ਜੀ ਸਵਰਗ ਨੂੰ ਗਏ।
ਪੰਦਰਾਂ ਸਿੰਘ ਲਾਸ਼ ਲੈ ਕੇ ਰਣ ਵਿੱਚੋਂ ਆਏ।
ਸੋ ਕੀਤਾ ਸਿਸਕਾਰ, ਚਮਕਉੜਿ ਵਿਚ ਜਾਏ।564।

*(ਬੰਸਾਵਲੀਨਾਮਾ 'ਹੱਥ-ਲਿਖਤ ਖਰੜਾ' ਨੰ. 102, ਖ਼ਾਲਸਾ ਕਾਲਜ ਲਾਇਬ੍ਰੇਰੀ, ਅੰਮ੍ਰਿਤਸਰ)*

## 3. ਬਾਬਾ ਜ਼ੋਰਾਵਰ ਸਿੰਘ

ਬਾਬਾ ਜ਼ੋਰਾਵਰ ਸਿੰਘ ਦਾ ਜਨਮ ਮੱਘਰ ਸੁਦੀ 3, 1753 ਬਿ: ਨੂੰ ਮਾਤਾ ਜੀਤੋ ਜੀ ਦੀ ਕੁੱਖੋਂ ਅਨੰਦਪੁਰ ਤੇ ਸ਼ਹੀਦੀ 3 ਪੋਹ, 1762 ਬਿ: ਨੂੰ ਸਰਹੰਦ ਹੋਈ। ਆਮ ਤੌਰ 'ਤੇ ਸਰਹੰਦ ਦੇ ਸਾਕੇ ਦੀ ਤਰੀਕ 13 ਪੋਹ ਦੱਸੀ ਜਾਂਦੀ ਹੈ ਜੋ ਠੀਕ ਨਹੀਂ ਕਿਉਂਕਿ ਪੁਰਾਤਨ ਲਿਖਤਾਂ ਵਿਚ 3 ਪੋਹ ਹੀ ਦਰਜ ਹੈ,[1] ਅਰਥਾਤ ਚਮਕੌਰ ਦੀ ਘਟਨਾ ਤੋਂ 15-16 ਦਿਨ ਪਿੱਛੋਂ। ਸੈਣਾ ਸਿੰਘ ਨੇ *ਸ੍ਰੀ ਗੁਰ ਸੋਭਾ* ਵਿਚ ਜ਼ੋਰਾਵਰ ਸਿੰਘ ਨੂੰ ਚਮਕੌਰ ਦੀ ਭੂਮੀ ਵਿਚ ਲੜਾਇਆ ਹੈ ਤੇ ਫਿਰ ਗੁਰੂ ਸਾਹਿਬ ਦੇ ਦੱਖਣ ਪਿਆਨੇ ਸਮੇਂ 6 ਵਿਸਾਖ, 1765 ਨੂੰ ਚਿਤੌੜ ਦੀ ਲੜਾਈ ਵਿਚ ਸ਼ਹੀਦ ਹੁੰਦਾ ਦੱਸਿਆ ਹੈ। ਇਥੇ ਲੇਖਕ ਨੂੰ ਥੋੜਾ ਜਿਹਾ ਭੁਲੇਖਾ ਲੱਗਾ ਜਾਪਦਾ ਹੈ। ਇਹ ਤਾਂ ਹੋ ਸਕਦਾ ਹੈ ਕਿ ਜ਼ੋਰਾਵਰ ਸਿੰਘ ਜੀ ਚਮਕੌਰ ਵਿਚ ਲੜੇ ਹੋਣ ਤੇ ਪਿੱਛੋਂ ਜ਼ਖ਼ਮੀ ਹਾਲਤ ਵਿਚ ਫੜ ਕੇ ਸਰਹੰਦ ਲਿਆਂਦੇ ਗਏ ਹੋਣ ਕਿਉਂਕਿ ਸਰਕਾਰੀ ਰਿਪੋਰਟ ਵਿਚ ਪਹਿਲੇ ਇਕ ਸਾਹਿਬਜ਼ਾਦੇ ਦੇ ਫੜੇ ਜਾਣ ਦਾ ਹੀ ਜ਼ਿਕਰ ਹੈ। ਸੰਭਵ ਹੈ, ਇਹ ਮਗਰੋਂ ਗ੍ਰਿਫ਼ਤਾਰ ਕਰ ਕੇ ਲਿਆਂਦੇ ਗਏ ਹੋਣ। ਅਸਲ ਗੱਲ ਇਹ ਹੈ ਕਿ ਜ਼ੋਰਾਵਰ ਸਿੰਘ ਨਾਮ ਦਾ ਇਕ ਤਰਖਾਣਾਂ ਦਾ ਬਾਲਕ ਹੋਰ ਸੀ, ਉਹ ਆਪਣੇ ਮਾਪਿਆਂ ਨਾਲ ਇਕ ਵਾਰ ਅਨੰਦਪੁਰ ਆਇਆ ਤੇ ਗੁਰੂ ਸਾਹਿਬ ਦੇ ਸਾਹਿਬਜ਼ਾਦੇ ਨਾਲ ਘੁਲਿਆ। ਉਹ ਢਾਹ ਗਿਆ ਤਾਂ ਗੁਰੂ ਸਾਹਿਬ ਨੇ ਪ੍ਰੇਮ ਨਾਲ ਕਿਹਾ, 'ਇਹ ਵੀ ਮੇਰਾ ਜ਼ੋਰਾਵਰ ਹੈ', ਉਸ ਸਮੇਂ ਇਸ ਦਾ ਸਨਮਾਨ ਵਧ ਗਿਆ। ਜਦੋਂ ਅਨੰਦਪੁਰ ਤਿਆਗਿਆ ਗਿਆ ਤਾਂ ਇਹ ਵੀ ਕਿਧਰੇ ਇਧਰ ਉਧਰ ਚਲਿਆ ਗਿਆ ਤੇ ਪਿੱਛੋਂ ਗੁਰੂ ਸਾਹਿਬ ਦੀ ਸੂਹ ਕੱਢ

---

1. ਸਤਾਰਾਂ ਸੈ ਬਾਹਠ ਪੋਹ ਤੀਜੀ, ਵਾਰ ਮੰਗਲ ਥੋ।
ਸਵਾ ਪਹਰ ਦਿਨ ਚੜ੍ਹੇ ਕਾਮ ਐਸੋ ਭਯੋ ਹੈ। (*ਗੁਰ ਪ੍ਰਣਾਲੀ*, ਗੁਲਾਬ ਸਿੰਘ)

ਕੇ ਆਗਰੇ ਲਾਗੇ ਆਪ ਨੂੰ ਮਿਲਿਆ, ਸੰਗਤ ਨੇ ਇਸ ਦੇ ਆਉਣ 'ਤੇ ਬਹੁਤ ਖ਼ੁਸ਼ੀ ਕੀਤੀ ਤੇ ਫਿਰ ਇਹ ਗੁਰੂ ਸਾਹਿਬ ਨਾਲ ਦੱਖਣ ਵੱਲ ਨਾਲ ਹੀ ਗਿਆ। ਜਦੋਂ ਚਿਤੌੜ ਪਹੁੰਚੇ ਤਾਂ ਇਹ ਆਪਣੇ ਸਾਥੀ ਭੁਝੰਗੀਆਂ ਸਮੇਤ ਕਿਲ੍ਹਾ ਦੇਖਣ ਗਿਆ ਪਰ ਕਿਲ੍ਹਾ ਦੇਖਣ ਦੀ ਮਨਾਹੀ ਸੀ। ਪਹਿਰੇਦਾਰਾਂ ਨਾਲ ਝਗੜਾ ਹੋ ਗਿਆ ਤੇ ਤਕੜੀ ਲੜਾਈ ਹੋਈ। ਇਸ ਟੱਕਰ ਵਿਚ ਇਹ ਪਾਲਿਤ-ਸਾਹਿਬਜ਼ਾਦਾ ਜ਼ੋਰਾਵਰ ਸਿੰਘ ਸ਼ਹੀਦ ਹੋ ਗਏ। ਹੁਣ ਇਸ ਜ਼ੋਰਾਵਰ ਸਿੰਘ ਦੀ ਸਮਾਧ ਖਿਦਰਾਬਾਦ ਜ਼ਿਲ੍ਹਾ ਅੰਬਾਲਾ ਵਿਚ ਹੈ ਤੇ ਲੋਕ ਇਸ ਦੀ ਤਕੜੀ ਪੂਜਾ ਮਾਨਤਾ ਕਰਦੇ ਹਨ।

ਇਹ ਵਿਥਿਆ ਅਸਾਂ ਇਸ ਲਈ ਲਿਖੀ ਹੈ ਤਾਂ ਕਿ ਸਾਰੀ ਗੱਲ ਸਪੱਸ਼ਟ ਹੋ ਜਾਵੇ। ਕਿਉਂਕਿ ਉਸ ਸਮੇਂ ਸਾਰੇ ਸਿੱਖ ਹੀ ਆਦਰ ਕਰਦੇ ਸਨ ਤੇ ਇਸ ਨੂੰ ਗੁਰੂ ਸਾਹਿਬ ਦਾ 'ਸਨਮਾਨਿਤ ਸ਼ਹਿਜ਼ਾਦਾ' ਹੀ ਮੰਨਦੇ ਹਨ। ਇਸ ਕਰਕੇ ਇਕ ਸਮਕਾਲੀ ਲੇਖਕ ਨੇ ਵੀ ਇਹੋ ਗੱਲ ਲਿਖੀ ਹੈ ਕਿ ਚਿਤੌੜ ਗੁਰੂ ਸਾਹਿਬ ਦਾ ਸਾਹਿਬਜ਼ਾਦਾ 50-60 ਸਾਥੀਆਂ ਸਮੇਤ ਸ਼ਹੀਦ ਹੋਇਆ। ਮੌਲਵੀ ਅਬਦੁਲ ਰਸੂਲ (1120 ਹਿਜਰੀ, ਬਮੁਕਾਮ ਬੁਰਹਾਨਪੁਰ) *ਤ੍ਵਾਰੀਖ਼ਿ ਮੁਅੱਜ਼ਮਸ਼ਾਹ* ਵਿਚ ਲਿਖਦਾ ਹੈ:

> 'ਗੁਰੂ ਗੋਬਿੰਦ ਦਾ ਪੁੱਤਰ ਕੇਹਰੀ ਸ਼ੇਰ ਵਾਂਗ ਮਗਜ਼ ਪਾੜ ਦੇਣ ਵਾਲੀ ਤੇਗ ਨਾਲ ਆਪਣੇ ਸਾਥੀਆਂ ਦੀ ਤਰ੍ਹਾਂ ਕਈ ਆਦਮੀਆਂ ਨੂੰ ਮਾਰ ਕੇ ਮੌਤ ਦੇ ਬਿਸਤਰੇ 'ਤੇ ਸੁਲਾ ਕੇ ਆਪ ਵੀ ਉਨ੍ਹਾਂ ਦੇ ਨਾਲ ਹੀ ਮੌਤ ਰਾਣੀ ਦੇ ਨਾਜ਼-ਭਰੇ ਸਿਰਹਾਣੇ ਉੱਤੇ ਸੌਂ ਗਿਆ।'

ਅਸਲ ਸ਼ਬਦ ਹਨ:

> 'ਪੂਰਿ ਗੁਰੂ ਗੋਬਿੰਦ ਚੂੰ ਜ਼ੇਰਿ ਤੁੰਦ ਬਸੈਫ ਮਗਜ਼-ਸ਼ਿਗਾਫ ਮਹਿੰਦ ਤਨੇ ਚੰਦ ਰਾ ਮਨਿੰਦ ਦਮ ਸਾਜ਼ਾਨ ਖ਼ੁਦ ਬਰ ਬਿਸਤਰਿ ਅਦਮ ਅੰਦਾਖਤਾ, ਖ਼ੁਦਮ ਦਰ ਪਹਲੂਏ ਆਂ ਹਾ ਬਰ ਨਾਜ਼ਿ ਬਾਲਿਸ਼ ਫਨਾਹ ਗ਼ਨੂਦ।'

ਇਸ ਸੰਬੰਧ ਵਿਚ ਅਸੀਂ ਇਹ ਦਲੀਲ ਵੀ ਦੁਹਰਾਉਣਾ ਚਾਹਾਂਗੇ ਕਿ ਜਦੋਂ ਗੁਰੂ ਸਾਹਿਬ ਨੇ ਦੀਨੇ ਕਾਂਗੜ ਦੇ ਮੁਕਾਮ ਤੋਂ 'ਜ਼ਫ਼ਰਨਾਮਾ' ਲਿਖਿਆ ਤਾਂ ਉਸ ਵਿਚ ਚਾਰ ਸਾਹਿਬਜ਼ਾਦਿਆਂ ਦੀ ਸ਼ਹੀਦੀ ਦਾ ਜ਼ਿਕਰ ਕੀਤਾ ਹੈ:

'ਚਿਹਾਂ ਸ਼ੁਦ ਕਿ ਚੂੰ ਬੱਚਗਾਂ ਕੁਸ਼ਤਹ ਚਾਰ।'

ਜੇਕਰ ਜ਼ੋਰਾਵਰ ਸਿੰਘ ਜਿਊਂਦਾ ਹੁੰਦਾ ਤਾਂ ਆਪ ਇਉਂ ਨਾ ਲਿਖਦੇ। ਫਿਰ ਦੂਸਰੇ, ਜਦੋਂ ਮਾਤਾ ਸੁੰਦਰੀ ਨੇ ਪਾਲਿਤ-ਪੁੱਤਰ ਜੀਤ ਸਿੰਘ ਨੂੰ ਮੁਤਬੰਨਾ ਬਣਵਾਇਆ ਤਾਂ ਜੋ ਜ਼ੋਰਾਵਰ ਸਿੰਘ ਅਸਲ ਸਾਹਿਬਜ਼ਾਦਾ ਪਾਸ ਹੁੰਦਾ ਤਾਂ ਐਸਾ ਕਰਨ ਦੀ ਸ਼ਾਇਦ ਲੋੜ ਹੀ ਪ੍ਰਤੀਤ ਨਹੀਂ ਹੋਣੀ ਸੀ।

## 4. ਬਾਬਾ ਫ਼ਤਹਿ ਸਿੰਘ

ਬਾਬਾ ਫ਼ਤਹਿ ਸਿੰਘ ਛੋਟੇ ਸਾਹਿਬਜ਼ਾਦੇ ਸਨ, ਇਨ੍ਹਾਂ ਦਾ ਜਨਮ ਮਾਤਾ ਜੀਤੋ ਜੀ ਦੀ ਕੁੱਖੋਂ ਫੱਗਣ ਸੁਦੀ ਏਕਾਦਸੀ 1755 ਬਿ: ਨੂੰ ਹੋਇਆ, ਸੱਤ ਸਾਲ ਦੀ ਉਮਰ ਵਿਚ ਸ਼ਹਾਦਤ ਦਿੱਤੀ। ਆਪ ਦੇ ਸ਼ਹੀਦੀ ਸਥਾਨ ਦਾ ਨਾਂ 'ਫ਼ਤਹਿਗੜ੍ਹ' ਪ੍ਰਸਿੱਧ ਹੈ। ਨਿਹੰਗ ਸਿੰਘਾਂ ਵਿਚ ਆਪ ਦਾ ਵਿਸ਼ੇਸ਼ ਆਦਰ ਹੈ। ਰਵਾਇਤ ਹੈ ਕਿ ਇਨ੍ਹਾਂ ਦੇ ਨਿੱਕੇ ਦੁਮਾਲੇ ਦੀ ਰੀਸ ਨਿਹੰਗਾਂ ਵਿਚ ਦੁਮਾਲਾ ਸਜਾਉਣ ਦਾ ਰਿਵਾਜ ਪਿਆ। ਜ਼ੋਰਾਵਰ ਸਿੰਘ ਤੇ ਫ਼ਤਹਿ ਸਿੰਘ ਦੀ ਸ਼ਹੀਦੀ ਸਰਹੰਦ 3 ਪੋਹ, 1762 ਬਿ: ਨੂੰ ਹੋਈ ਸੀ। ਇਸ ਦਾ ਪੁਰਾਣਾ ਵਰਣਨ ਭਾਈ ਦੁੱਨਾ ਸਿੰਘ ਹੰਡੂਰੀਏ ਨੇ 'ਕਥਾ ਗੁਰੂ ਜੀ ਕੇ ਸੁਤਨ ਕੀ' ਵਿਚ ਕੀਤਾ ਹੈ। ਇਸ ਤੋਂ ਪਤਾ ਲੱਗਦਾ ਹੈ ਕਿ ਚਮਕੌਰ ਦੀ ਜੰਗ ਸਮੇਂ ਦੋਵੇਂ ਸਾਹਿਬਜ਼ਾਦੇ, ਮਾਤਾ ਗੁਜਰੀ, ਇਕ ਦਾਸੀ ਅਤੇ ਭਾਈ ਦੁੱਨਾ ਸਿੰਘ—ਪੰਜੇ, ਕੁੰਮੇ ਮਾਸ਼ਕੀ ਦੇ ਘਰ ਚਮਕੌਰ ਠਹਿਰੇ ਹੋਏ ਸਨ ਜਿਥੇ ਕਿ ਇਕ ਲੱਛਮੀ ਨਾਮੀ ਬ੍ਰਾਹਮਣੀ ਇਨ੍ਹਾਂ ਨੂੰ ਰੋਟੀ ਪਾਣੀ ਖਿਲਾਉਂਦੀ ਰਹੀ। ਇਸ ਗੱਲ ਦਾ ਪਤਾ ਸਹੇੜੀ ਦੇ ਰਹਿਣ ਵਾਲੇ ਦੋ ਬ੍ਰਾਹਮਣ ਮਸੰਦਾਂ—ਦਰਬਾਰੀ ਤੇ ਧੂਮੇ ਨੂੰ ਲੱਗਾ, ਉਹ ਮਾਤਾ ਜੀ ਨੂੰ ਆਪਣੇ ਨਾਲ ਲੈ ਗਏ, ਪਰ ਖੁਰਜੀ ਦੇਖ ਕੇ ਉਨ੍ਹਾਂ ਦੀ ਨੀਅਤ ਬਦਲ ਗਈ। ਕਹਿਣ ਲੱਗੇ, 'ਅਸੀਂ ਅੱਗੇ ਨਹੀਂ ਜਾਂਦੇ, ਰੋਪੜ ਵੱਲ ਸ਼ਾਹੀ ਲਸ਼ਕਰ ਹੈ।' ਇਉਂ ਕਹਿ ਕੇ ਇਹ ਆਪਣੇ ਸਹੇੜੀ ਪਿੰਡ ਲੈ ਆਏ, ਰਾਤ ਨੂੰ ਖੁਰਜੀ ਲੁਕੋ ਦਿੱਤੀ ਤੇ ਮਾਤਾ ਜੀ ਦੇ ਪੁੱਛਣ 'ਤੇ ਝਗੜਨ ਲੱਗ ਪਏ। ਅਖ਼ੀਰ ਇਨ੍ਹਾਂ ਮਾਤਾ ਜੀ ਨੂੰ ਘਰੋਂ ਬਾਹਰ ਕਰ ਦਿੱਤਾ, ਗੱਲ ਨਿਕਲ ਗਈ। ਮੋਰਿੰਡੇ ਇਤਲਾਹ ਦੇ ਕੇ ਗ੍ਰਿਫ਼ਤਾਰ ਕਰਾ ਦਿੱਤਾ ਗਿਆ ਤੇ ਉਥੇ ਸੁੱਚਾ ਨੰਦ ਪੁਰੀ ਦੀ ਪ੍ਰੇਰਨਾ ਤੇ ਨਵਾਬ ਵਜ਼ੀਰ ਖ਼ਾਂ ਦੇ ਹੁਕਮ ਨਾਲ ਦੋਹਾਂ ਸਾਹਿਬਜ਼ਾਦਿਆਂ ਨੂੰ ਕਟਾਰ ਨਾਲ ਸ਼ਹੀਦ ਕੀਤਾ ਗਿਆ। ਮਾਤਾ ਵੈਸੇ

ਪ੍ਰਾਣ ਤਿਆਗ ਗਈ ਤੇ ਪਿੱਛੋਂ ਟੋਡਰ ਮੱਲ ਕਪੂਰ ਨੇ ਸਤਿਕਾਰ ਨਾਲ ਇਨ੍ਹਾਂ ਸਭ ਦਾ ਸਸਕਾਰ ਕੀਤਾ, ਜਿਥੇ ਕਿ ਜੋਤੀ ਸਰੂਪ ਗੁਰਦੁਆਰਾ ਹੈ।

ਇਸ ਵਿਚ ਗੰਗੂ ਰਸੋਈਏ ਦਾ ਨਾਮ ਕਿਧਰੇ ਨਹੀਂ ਆਇਆ। ਹੋ ਸਕਦਾ ਹੈ ਕਿ ਇਹ ਸਹੇੜੀ ਦੇ ਬ੍ਰਾਹਮਣ ਧੂਮਾ ਤੇ ਦਰਬਾਰੀ ਵਿੱਚੋਂ ਹੀ ਕਿਸੇ ਦਾ ਨਾਮ ਪਰਿਵਰਤਨ ਹੋ ਗਿਆ ਹੋਵੇ। ਨਾ ਹੀ ਖੇੜੀ ਕੋਈ ਪਿੰਡ ਹੈ, ਜੋ ਕਿ ਆਮ ਦੁਹਰਾਇਆ ਜਾਂਦਾ ਹੈ। ਦਰਅਸਲ ਸਿੱਖ ਗ਼ੁੱਸੇ ਨਾਲ 'ਸਹੇੜੀ ਉਖੇੜੀ' ਕਿਹਾ ਕਰਦੇ ਸਨ ਤੇ ਉਸ ਤੋਂ 'ਖੇੜੀ' ਨਾਮ ਪ੍ਰਚਲਿਤ ਹੋਇਆ ਲੱਗਦਾ ਹੈ। ਹੁਣ ਵੀ ਇਸ ਪਿੰਡ ਦਾ ਨਾਂ ਸਹੇੜੀ ਹੀ ਹੈ। ਭਾਈ ਦੁੰਨਾ ਸਿੰਘ ਹੰਡੂਰੀਏ ਦੀ ਰਚਨਾ ਅਜੇ ਤਕ ਅਪ੍ਰਕਾਸ਼ਿਤ ਹੈ, ਵੇਰਵੇ ਤੋਂ ਇਹ ਲੱਗਦਾ ਹੈ ਕਿ ਉਸ ਸਮੇਂ ਮਾਤਾ ਜੀ ਨਾਲ ਚਮਕੌਰ ਸੀ। ਪਰ ਸ਼ਾਇਦ ਇਸ ਨੇ ਇਹ ਰਚਨਾ ਸਿੱਖ ਮਿਸਲਾਂ ਦੇ ਸਮੇਂ ਬਾਦ ਵਿਚ ਲਿਖੀ। ਅੰਤ ਵਿਚ ਕਵੀ ਲਿਖਦਾ ਹੈ:

ਗੁਰ ਅਸੋਗ ਸੋਗੀ ਨ ਸਿਖ, ਸੋਗ ਮਲੇਛਨ ਲੀਨ।
ਜਸ ਰਾਖਿ ਗੁਰ ਧਰਮ ਕੀ, ਧੁਜਾ ਬਾਂਧਿ ਸਭ ਦੀਨ।122।
ਸਤਿਗੁਰ ਕੇ ਸਦ ਗ੍ਰਿਹਿ ਬਿਖੇ, ਝੰਡੇ ਝੁਲਤ ਨਿਸ਼ਾਨ।
ਗਾਵਤ ਗਰਜਤ ਪ੍ਰੇਮ ਸੋਂ, ਸ੍ਰੀ ਗੁਰ ਸ਼ਬਦ ਨਿਧਾਨ।123।

ਇਨ੍ਹਾਂ ਸਤਰਾਂ ਤੋਂ ਪ੍ਰਗਟ ਹੈ ਕਿ ਜਦੋਂ ਮੁਗ਼ਲ ਰਾਜ ਦੀ ਅਧੋਗਤੀ ਹੋਈ ਤੇ ਤੁਰਕਾਂ ਦੇ ਘਰ ਸੋਗ ਦੇ ਦਿਨ ਆਏ ਤਾਂ ਸਿੱਖ ਇਨਕਲਾਬੀਆਂ ਨੇ ਸੁਤੰਤਰਤਾ ਦੇ ਝੰਡੇ ਝੁਲਾਏ। ਸੋ ਹੋ ਸਕਦਾ ਹੈ ਕਿ ਦੁੱਨਾ ਸਿੰਘ ਜਿਵੇਂ ਉਹ ਖ਼ੁਦ ਲਿਖਦਾ ਹੈ, ਸਾਹਿਬਜ਼ਾਦਿਆਂ ਦੇ ਨਾਲ ਹੀ ਹੋਵੇ, ਪਿੱਛੋਂ ਬੁਢਾਪੇ ਸਮੇਂ ਉਸ ਨੇ ਇਸ ਕਥਾ ਨੂੰ ਕਲਮਬੰਦ ਕੀਤਾ ਹੋਵੇ। ਜੋ ਵੇਰਵਾ ਉਹ ਦਿੰਦਾ ਹੈ, ਉਹ ਕਾਫ਼ੀ ਤਸੱਲੀ ਵਾਲਾ ਹੈ, ਖ਼ਾਸ ਕਰ ਕੇ ਚਮਕੌਰ ਤਕ ਪਹੁੰਚਣ ਦਾ। ਬਾਦ ਦੀ ਸਰਹੰਦ ਦੀ ਬੀਤੀ, ਸੁਣ ਕੇ ਲਿਖੀ ਜਾਪਦੀ ਹੈ। ਇਹ ਠੀਕ ਹੈ ਸ਼ਾਇਦ ਛੋਟੇ ਸਾਹਿਬਜ਼ਾਦਿਆਂ ਦੇ ਸਾਕੇ ਬਾਰੇ ਇਸ ਤੋਂ ਪੁਰਾਣੀ ਰਚਨਾ ਹੋਰ ਪ੍ਰਾਪਤ ਨਹੀਂ। ਇਹ ਸਿੱਖ ਰੈਫ਼ਰੈਂਸ ਲਾਇਬਰੇਰੀ ਦੇ ਖਰੜਾ ਨੰਬਰ 6045 ਵਿਚ ਅੰਕਿਤ ਸੀ ਤੇ ਦਰਬਾਰ ਸਾਹਿਬ ਉੱਤੇ ਹੋਏ ਫ਼ੌਜੀ ਹਮਲੇ ਸਮੇਂ (ਜੂਨ 1984 ਈ:) ਲਾਇਬਰੇਰੀ ਬੁਰੀ ਤਰ੍ਹਾਂ ਲੁੱਟੀ ਪੁੱਟੀ ਗਈ। ਇਸ ਦੀ ਇਕ ਨਕਲ ਮੈਂ ਪਹਿਲੇ ਉਤਾਰੀ ਹੋਈ ਸੀ, ਜੋ ਇਥੇ ਦਿੱਤੀ ਜਾ ਰਹੀ ਹੈ ਤਾਂ ਕਿ ਇਤਿਹਾਸ-ਖੋਜੀ ਇਸ ਤੋਂ ਲੋੜੀਂਦਾ ਲਾਭ ਉਠਾ ਸਕਣ।

# ਕਥਾ ਗੁਰੂ ਜੀ ਕੇ ਸੁਤਨ ਕੀ

(ਕ੍ਰਿਤ ਭਾਈ ਦੁੱਨਾ ਸਿੰਘ ਹੰਡੂਰੀਆ)

ਦੋਹਰਾ : ਜੋ ਜੋ ਬੀਤੀ ਕਹਤ ਹੋਂ, ਗੁਰ ਚਰਨਨ ਧਰਿ ਧਿਆਨ।
ਮੈਂ ਬਾਲਕ ਲਘੁ ਮਤਿ ਸੁ ਮਮ, ਕਥਾ ਰਚੀ ਸੋ ਜਾਨ।1।

ਗੀਆ ਮਾਲਤੀ :

ਸ੍ਰੀ ਫਤਹਿ ਸਿੰਘ ਜ਼ੋਰਾਵਰ ਸਿੰਘ ਬਹੁਰ ਮਾਤਾ ਜੀ ਭਨੰ।
ਦੁਨਾ ਸਿੰਘ ਤਖਾਣ ਸਿੰਘ ਹੰਡੂਰ ਬਾਸੀ ਤਾ ਗਨੰ।
ਸਭ ਏਕ ਦਾਸੀ-ਪੰਜ ਥੇ, ਚਮਕੌਰ ਤੇ ਯਹ ਦ੍ਵੈ ਹਟੇ।
ਦੁਨਾ ਸਿੰਘ ਜੋ ਏਕ ਦਾਸੀ, ਤਿਸੀ ਭਾਜੜ ਮੈਂ ਸਟੈ।2।

ਦੋਹਰਾ : ਤਹਾਂ ਖੇਲ ਐਸੋ ਭਯੋ ਮੋ ਪੈ ਕਹਯੋ ਨ ਜਾਇ।
ਬਹੁਰੋ ਕਥਾ ਸੁ ਕਹਤ ਹੂੰ, ਸੰਤ ਸੁਨਹੁ ਮਨ ਲਾਇ।3।

ਚੌਪਈ : ਇਕ ਸੱਕਾ ਹਿੰਦੂ ਤਹਿੰ ਆਈ। ਤੁਰਕ ਜ਼ੋਰ ਤਿਹ ਜਨਮ ਵਟਾਹੀ।
ਕੁੰਮੇ ਤੇ ਕੀਮਾ ਤਿਹ ਕੀਨਾ। ਤਿਸਹੀ ਕੈ ਗ੍ਰਿਹ ਬਾਸਾ ਲੀਨਾ।4।
ਤਹਾਂ ਏਕ ਬ੍ਰਾਹਮਨੀ ਰਹੈ। 'ਲੱਛਮੀ' ਨਾਮ ਤਾਸ ਜਗ ਕਹੈ।
ਵਹੁ ਪ੍ਰਸਾਦ ਕਰਿ ਹਮੈਂ ਜਿਵਾਵੈਂ।
ਤਿਸ ਕੈ ਗ੍ਰਿਹ ਮੈਂ ਆਪ ਲਯਾਵੈਂ।5।

ਦੋਹਰਾ : ਦੁਇ ਮੋਹਰ ਕੀ ਆਰਸੀ, ਪੰਚ ਚੂੜੀਆਂ ਸਾਥ।
ਤਿਸੀ ਬ੍ਰਾਹਮਨੀ ਕੋ ਦਈ, ਜੋ ਪ੍ਰਸਾਦ ਵਹ ਖ੍ਵਾਤ।6।

ਰੁਪਯਾ ਪਾਂਚ ਸੈ ਤਿਸ ਦਯੋ, 'ਕੀਮਾ' ਨਾਮ ਜੁ ਆਹਿ।
ਤਿਨਹੁ ਜੁ ਮਸਕਤ ਟੇਕ ਕੈ, ਲੀਨਾ ਤਬਹਿ ਉਠਾਹਿੰ।7।

ਚੌਪਈ : ਅਬੈ ਇਕ ਕਥਾ ਅਵਰ ਜਨਾਊਂ। ਜੋ ਜੋ ਬੀਤੀ ਸਭੈ ਸੁਨਾਊਂ।
ਦੋਇ ਮਸੰਦ ਸਹੇੜੀ ਰਹੈਂ। ਇਕ ਦਰਬਾਰੀ, ਧੂਮਾ ਕਹੈਂ।8।

ਸੋਰਠਾ : ਤਿਨੈ ਸੁਨੀ ਯਹ ਬਾਤ, ਤਹਾਂ ਖੇਡ ਐਸੋ ਭਯੋ।
ਆਯੋ ਤਿਤਹੀ ਧਾਇ, ਜੋ ਕਿਤਹੂੰ ਕੋਊ ਪਾਈਐ।9।

ਏਕ ਲਾਲ ਜੋ ਮਿਲ ਹੈ ਆਈ।
ਤਉ ਹਮਰੀ ਸਭ ਬਿਧਿ ਬਨ ਜਾਈ।

ਮਗ ਮੈਂ ਸੱਕਾ ਮਿਲਯੋਂ ਸੁ ਜਾਂਕੋ।
ਤਿਸ ਪ੍ਰਤਿ ਪੂਛਯੋ ਨਾਮ ਸੁ ਤਾਂ ਕੋ।10।

ਤਉ ਸੱਕੇ ਯਹ ਬਾਤ ਚਲਾਈ।
ਤੁਮ ਕਿਮ ਪੂਛਤ ਬਾਤ ਜਨਾਈ।
ਤਿਨਹਿ ਕਹਯੋ ਹਮ ਉਨ ਕੇ ਦਾਸਾ।
ਮਸੰਦ ਨਾਮ ਜਗ ਮਾਹੇ ਬਾਸਾ।11।

ਪਰਹਾ: ਢੂੰਡ ਭਾਲ ਜੋ ਕੀਨੇ ਸਭ ਹੀ ਏਕਠੇ।
ਪੁਰ ਅਨੰਦ ਗ੍ਰਿਹ ਮਾਹਿ ਬਸੈ ਤਹਿ ਨੇਕਠੇ।
ਤਬਹਿ ਮਾਸ਼ਕੀ ਕਹੈ, ਅਬੈ ਤੁਮ ਜਾਨਯੋ।
ਲੈ ਆਓ ਗ੍ਰਿਹ, ਮਾਹਿ ਦੇਖਿ ਬਿਗਸਾਨਯੋ।12।

ਮਾਤਾ ਜੀ ਕੋ ਸੀਸ ਟੇਕ ਤਬ ਏਹੁ ਕਹੀ—
'ਚਲੋ ਹਮਾਰੀ ਮਾਤ! ਨੇਤ ਬਿਧਿ ਯਹ ਸਹੀ।
ਤਬੈ ਭਈ ਪ੍ਰਸੰਨ ਮਿਲਯੋ ਤਹਿੰ ਆਇਕੈ।
ਪੂਛੀ ਸਗਲੀ ਬਾਤ, ਕਹੀ ਸਮਝਾਇਕੈ।13।

ਸ੍ਰੀ ਮਾਤਾ ਜੀ ਅਰੁ ਫਤੇ ਸਿੰਘ ਏਕ ਘੋੜੇ ਪੈ ਚਢੇ।
ਜ਼ੋਰਾਵਰ ਸਿੰਘ ਜੂ ਪਾਇ ਖੁਰਜੀ, ਅਵਰ ਘੋੜੇ ਪੈ ਪਢੇ।
ਚਮਕੌਰ ਤੇ ਜਬ ਗਏ ਚੌਂਤੇ[1], ਦੁਸ਼ਟ ਕੇ ਮਨ ਯਹ ਭਈ।
'ਯਹ ਦ੍ਰਬ ਹਮਰੇ ਹਾਥ ਆਯੋ', ਮੋੜ ਤਬ ਘਰ ਕੋ ਲਈ।14।

ਸੋਰਠਾ: ਦੁਸ਼ਟ ਚਿਤ ਭਰਮਾਇ, ਮਾਤਾ ਜੀ ਕੋ ਇਮ ਕਹੈ—
'ਤੁਰਕ ਜੋ ਉਤਰੇ ਆਇ, ਰੋਪੜ ਤੀਰ ਜੁ ਯਹ ਸੁਨੀ।15।

ਹਮਰਾ ਚਾਰਾ ਨਾਹਿ, ਜੋ ਤੁਮਰੇ ਮਨ ਸੋ ਕਹਉਂ।
ਆਗੇ ਧਰਹੁ ਨ ਪਾਂਇ, ਲੇ ਜਾਵਹਿੰਗੇ ਪਕਰਿ ਤੁਮ'।16।

'ਚਮਕੌਰਹਿ ਪਹੁੰਚਾਉ'—ਮਾਤਾ ਜੀ ਐਸੋ ਕਹਯੋ।
ਡੇਰਾ ਆਵੈ ਤਾਂਹਿ, ਬਹੁਰਿ ਜਾਨ ਨਹਿ ਪਾਂਵਹੋਂ।17।

---

1. ਇਕ ਪਿੰਡ, ਜਿਥੇ ਯਾਦਗਾਰ ਬਣੀ ਹੋਈ ਹੈ।

ਦੋਹਰਾ : ਤਬ ਮਾਤਾ ਬਿਲਖੀ ਭਈ, ਜਿਉਂ ਜਾਨਉਂ ਤਿਉਂ ਕੀਨ।
ਤਬ ਦੁਸ਼ਟਾਤਮ ਯਹ ਕਹੀ, 'ਮਮ ਗ੍ਰਿਹਿ ਚਲਉ ਪ੍ਰਬੀਨ'।18।

ਚੌਪਈ : 'ਜਬ ਤੁਰਕ ਅਪਨੇ ਗ੍ਰਿਹ ਜਾਵੈਂ। ਤਬ ਹਮ ਤੁਮ ਕੋ ਘਰ ਪਹੁੰਚਾਵੈਂ'।
ਇਸ ਕਹਕੈ ਤਬ ਘਰ ਲੈ ਆਯੋ। ਭਈ ਰੈਣ ਪ੍ਰਸਾਦ ਕਰਾਯੋ।19।

ਦੋਹਰਾ : ਲਹੇਰ ਕੀ ਰੋਟੀ ਕਰੀ, ਮਸਰੀ ਕੀ ਕਰੀ ਦਾਲ।
ਥਾਲੀ ਮਾਂਹਿ ਸੁ ਪਾਇਕੈ, ਲੈ ਆਯੋ ਤਤਕਾਲ।20।

ਚੌਪਈ : ਸੋ ਰੋਟੀ ਐਸੀ ਕਰ ਲਯਾਯੋ। ਹਮਰੇ ਕਾਗ ਨ ਕੂਕਰ ਖਾਯੋ।
ਤਬ ਮਾਤਾ ਐਸੋ ਬਿਲਖਾਨੀ। ਭੂਖੋ 'ਕੁਇਰ' ਦੇਖ ਕੁਮਲਾਨੀ।21। *ਬੱਚੇ*

ਦੋਹਰਾ : ਮਾਤਾ ਜੀ ਐਸੋ ਕਹਯੋ, ਮੁਹਰ ਏਕ ਲੈ ਜਾਹੁ।
ਜੋ ਪਕਵਾਨ ਤੁਮ ਦੇਖਹੋ, ਸੋ ਪ੍ਰਸਾਦ ਲੈ ਆਹੁ।22।

ਸੋਰਠਾ : ਪਤਾਸੇ ਸੇਰ ਦੁਇ ਆਹ, ਲੈ ਆਯੋ ਮਸੰਦ ਤਬ।
ਕਛੁਕ ਛਕੇ ਤਿਸ ਮਾਂਹਿ, ਅਵਰ ਰਹੇ ਤਿਸ ਠੌਰ ਹੀ।23।

ਸੋਰਠਾ : ਦੁਸ਼ਟ ਚਿਤ ਕੁਧਰਮ, ਟਹਿਲ ਨ ਕੀਨੀ ਪ੍ਰੇਮ ਸਿਉਂ।
ਅਬੈ ਸੁਨਾਊਂ ਅਉਰ, ਜੋ ਜੋ ਆਗੈ ਕਰਤ ਹੈਂ।24।

ਚੌਪਈ : ਭਈ ਰੈਨ ਖ਼ੁਰਜੀ ਤਿਨ ਲੀਨੀ। ਜਾ ਕਰ ਚੋਏ ਮਹਿ ਗੱਡ ਦੀਨੀ।
ਮੁੜ ਆਯੋ ਤਬ ਅਪਨੇ ਦਵਾਰਾ। ਭਈ 'ਭੋਰ' ਤਬ ਫੇਰ ਸਿਧਾਰਾ।25।
*ਸਵੇਰ*

ਦੋਹਰਾ : ਦਬ ਆਏ ਸੂਕੀ ਨਦੀ, ਨੀਰ ਵਹਯੋ ਤਹਿੰ ਆਇ।
ਜਿਸ ਕੀ ਵਸਤੁ ਸੁ ਤਿਨ ਲਈ, ਮਸੰਦ ਮੁਏ ਪਛਤਾਇ।26।

ਸੋਰਠਾ : ਢੂੰਡ ਰਹੇ ਵਾਂ ਠੌਰ, ਖ਼ੁਰਜੀ ਕਹੂੰ ਨ ਪਾਈਆ।
ਕਾਰਨ ਭਯੋ ਸੁ ਔਰ, ਤਿਸੀ ਥਾਂਇ 'ਗ਼ਾਯਬ' ਭਈ।27। *ਗੁੰਮ*

ਸਵੈਯਾ ਅੰਤਰਗਤਾ ਮਦਰਾ :
ਸੋਚ ਭਯੋ ਤਬ ਯੌਂ ਮਨ ਮੈਂ: ਕਿਤ ਠੌਰ ਗਈ ਮਮ ਚਿਤ ਪਰੈਂ।
ਭੂਲ ਗਏ ਤਹਿ ਠੌਰ ਦਬੇ; ਨਹਿੰ ਆਪਨ ਹੀ ਗ੍ਰਿਹ ਮਾਹਿ ਧਰੈਂ।

ਯੌਂ ਚਿਤ ਮੈਂ ਅਬ ਆਵਤ ਹੈ; ਤਿਨ ਕੋ ਗ੍ਰਿਹ ਤੇ ਅਬ ਦੂਰ ਕਰੈਂ।
ਜੁ ਅਬ ਕਾਜ ਨਹੀਂ ਇਨ ਤੇ; ਅਬ ਦੂਰ ਕਢੈਂ ਘਰ ਤੇ ਸੁ ਲਰੈਂ।28।

ਦੋਹਰਾ : ਤਬ ਗ੍ਰਿਹ ਮੈਂ ਐਸੇ ਕਹੈ; 'ਈਹਾਂ ਖੁਰਜੀ ਨਾਹਿ।
ਕੋ ਜਾਨੈ ਕਿਨ ਗਹਿ ਲਈ; ਹਮ ਕੋ ਸੋਝੀ ਨਾਹਿ।'29।

ਤਬ ਮਾਤਾ ਜੀ ਯਹ ਕਹਯੋ; ਭਲੀ ਹੂਈ ਦੇਹੁ ਜਾਨ।
ਜੌ ਹਮ ਬਚੇ ਤੌ ਕਿਆ ਕਮੀ; ਮਾਯਾ ਹਮ ਤੇ ਆਨ।30।

ਤਬ ਮਸੰਦ ਐਸੇ ਕਹੈਂ; ਹਮ ਕੋ ਤੁਹਮਤ ਦੇਹਿੰ।
ਹਮ ਘਰ ਤੇ ਤੂੰ ਜਾਹਿ ਅਬ; ਹਮ ਸੌ ਕੈਸਾ ਨੇਹੁ।31।

ਚੌਪਈ : ਤਬੈ ਦੁਸ਼ਟ ਗਹਿ ਬਾਂਹੈਂ ਲੀਨੀ। ਪਕਰ ਕਰੋਂ ਗ੍ਰਿਹਿ ਬਾਹਰ ਕੀਨੀ।
ਮੰਦੇ ਬਚਨ ਕਹਿਨ ਤਬ ਲਾਗਯੋ। ਦੇ ਧੱਕੇ ਬਾਹਰ ਤਬ ਕਾਢਯੋ।32।

ਤਬ ਮਾਤਾ ਸਿਮਰਨ ਮਨ ਕਰੈ।
ਬਿਧਨਾ ਲੇਖ ਲਿਖਾ ਨਹਿੰ ਟਰੈ।
ਜਿਵ ਬਿਧਿ ਲਿਖੀ ਤਿਵੈਂ ਅਬ ਭਈ।
ਨਹੀਂ ਹੋਤ ਚਾਰਾ ਕਛੁ ਦਈ।33।

ਮਾਤਾ ਜੀ ਰੋਵਹਿ ਬਿਲਲਾਵਹਿੰ।
ਨੇਤ੍ਰਹੁੰ ਤੇ ਜਲ ਭਰ ਭਰ ਲਯਾਵਹਿੰ।
ਬਹੁਰ ਤਿਨੈ ਪ੍ਰਤਿ ਐਸੇ ਕਹੈ।
ਮਮ ਪੁਤ੍ਰਨ ਕੋ ਰਾਖਿਅਹੁ ਅਹੈ।34।

ਸੋਰਠਾ : ਜਬੈ ਬਾਤ ਕਹੀ ਮਾਇ, ਤਬੈ ਕਾਢ ਘਰ ਤੇ ਦਏ।
ਲੀਨੇ ਤਖ਼ਤ ਅੜਾਇ, ਕੋਊ ਵੜਨ ਨ ਦੇਵਹੀ।35।

ਦੋਹਰਾ : ਆਗੈ ਹਮ ਗੁਰਸਿਖ ਤੁਮ, ਮਸਤਕ ਟੇਕਹੁੰ ਆਇ।
ਅਬ ਤੁਮ ਕੋ ਹਮ ਟੇਕਤੇ, ਕ੍ਰਿਪਾ ਕਰਹੁ ਸਹਾਇ।36।

ਮਾਤਾ ਜੀ ਬਿਨਤੀ ਕਰੀ, ਕਿਨਹੂੰ ਨ ਮਾਨੀ ਬਾਤ।
ਤਬ ਮਾਤਾ ਨਿਜ ਸੁਤਨ ਕਉ, ਕਹਤ ਭਈ ਬਿਖਯਾਤ।37।

ਮਾਤਾ ਜੀ ਐਸੇ ਕਹੈ, ਸੁਨਹੁ ਪੁਤ੍ਰ ਸੁਭ ਗਯਾਨ।
ਜਾਇ ਪੰਚਾਯਤ ਸ਼ਰਣਿ ਗਹੁ, ਦਯਾ ਜਿ ਕਿਨਹੂੰ ਆਨ।38।

ਮਾਤਾ ਜੀ ਕਾ ਬਚਨ ਮੰਨ; ਗਹੀ ਸ਼ਰਣ ਤਿਨ ਜਾਇ।
ਕਿਨਹੂੰ ਨ ਮਨ ਕ੍ਰਿਪਾ ਭਈ; ਤਿਸੈ ਉਖੇੜੀ ਮਾਹਿੰ।39।

ਚੌਪਈ: ਨਗਰਹੁੰ ਕਾਢਿ ਬਾਹਰ ਤਹਿੰ ਦਏ। ਜਾ ਕੀਕਰ ਕੇ ਹੇਠ ਜੁ ਬਹੇ।
ਮਹਲ ਮਾੜੀਆਂ ਛੋਡਿ ਸਿਧਾਏ। ਪੂਰਬ ਕਰਮ ਹਮ ਆਗੈ ਆਏ।40।

ਦੋਹਰਾ: ਕੀਕਰ ਹੇਠ ਜੁ ਬੈਠ ਕੇ; ਰੁਦਨ ਕੀਯੋ ਮਨ ਆਇ।
ਹੇ ਸਤਿਗੁਰ! ਅਬ ਕੋ ਨਹੀਂ, ਕ੍ਰਿਪਾ ਕਰਹੁ ਸਹਾਇ।41।

ਚੌਪਈ: ਇਕ ਤਖਾਣ ਸਿਖ ਤਹਿੰ ਆਯੋ। ਤਿਨ ਮਾਤਾ ਸਿਉਂ ਬਚਨ ਸੁਨਾਯੋ।
'ਜੌ ਮੋਕੋ ਗ੍ਰਿਹ ਭੀਤਰ ਦੇਤਾ। ਤੌ ਹੌਂ ਕਾਢਿ ਰਾਤ ਕੋ ਲੇਤਾ।42।

ਦੋਹਰਾ: ਅਬ ਸਾਰੇ ਪ੍ਰਗਟ ਭਈ, ਗੁਰ ਗੋਬਿੰਦ ਸੁਤ ਏਹੁ।
ਤੁਮ ਕੋ ਰਾਖੋਂ ਕਵਨ ਬਿਧਿ, ਸੋਈ ਭਾਖਿ ਕਰੇਹੁ।'43।

ਤਿਨੈ ਸਿਖ ਜਬ ਯਹ ਕਹਯੋ, ਧੀਰਜ ਟੂਟ ਗਯੋ।
ਆਗੈ ਕਛੁ ਕੁ ਆਸ ਥੀ, ਐਸੋ ਕਾਜ ਭਯੋ।44।

ਚੌਪਈ: ਤਬੈ ਦੁਸ਼ਟ ਮਨ ਐਸੇ ਆਈ।
ਜਾਇ ਮੁਰਿੰਡੇ ਕਹਯੋ ਸੁਨਾਈ।
ਦੁਇ ਪਠਾਣ ਚੜ੍ਹਿ ਆਏ ਤਬਹੀ।
ਮਾਤਾ ਜੀ ਕਉ ਪੂਛਯੋ ਜਬਹੀ।45।

'ਤੂੰ ਹੈਂ ਕਵਨ ਏਹ ਕਾਂਕੇ ਤਾਤਾ। ਸਾਚ ਕਹੋ ਤੁਮ ਹਮ ਸੌਂ ਬਾਤਾ।
'ਮੈਂ ਜੁ ਧੀਵਰੀ ਸੁਤ ਯਹ ਮੇਰੇ।' ਕੂਰ ਕਹੋਂ ਯਹ ਸੁਤ ਨਹਿੰ ਤੇਰੇ।46।

ਸੋਰਠਾ: ਧੀਵਰ ਸੁਤ ਯਹ ਨਾਹਿ; ਏ ਹੈਂ ਫੂਲ ਗੁਲਾਬ ਕੇ।
ਹੀਰਾ ਰੂੜੀ ਮਾਹਿ, ਪਰਯੋ ਦਮਕ ਤੈਸੇ ਕਰੈਂ।47।

ਦੋਹਰਾ: ਮੈਂ ਜੁ ਧੀਵਰੀ ਗੁਰੂ ਕੀ; ਪੋਤੇ ਮੇਰੇ ਆਹਿ।
ਤਿਨਕੀ ਕ੍ਰਿਪਾ ਦ੍ਰਿਸ਼ਟਿ ਸਿਉਂ; ਸੁੰਦਰ ਭਏ ਸੁਥਾਂਇ।48।

ਚੌਪਈ : ਤਬ ਮਸੰਦ ਐਸੇ ਫੁਨ ਕਹੈ।
ਗੋਬਿੰਦ ਸਿੰਘ ਏਹ ਮਾਤਾ ਅਹੈ।
ਦੁਇ ਸੁਤ ਹੈਂ ਯੇ ਤਿਨ ਕੇ ਮਾਨਹੁ।
ਚੋਰ ਢੋਰ ਤੁਮਰੇ ਯਹ ਜਾਨਹੁ।49।

ਮਸੰਦ ਸਉਂਪਿ ਜਬ ਘਰ ਕੋ ਗਯੋ। ਘੋੜੇ ਆਨ ਤਬੈ ਤਿਨ ਦਯੋ।
ਬੋਰੀ ਲੈ ਮਸੰਦ ਤਬ ਆਯੋ। ਪਕਰਿ ਕੁਇਰ ਤਿਸ ਬੀਚ ਸਮਾਯੋ।50।

ਗੀਆ ਮਾਲਤੀ :
ਫਿਰ ਫਤੇ ਸਿੰਘ ਜ਼ੋਰਾਵਰ ਸਿੰਘ ਤਹਿੰ ਪਾਇ ਬੋਰੀ ਮੈਂ ਲਏ।
ਊਪਰ ਸੁ ਘੋੜੇ ਲਾਦ ਕੈ; ਤਿਨ ਬਹੁਰ ਆਗੈ ਕਰ ਲਏ।
ਮਾਤਾ ਗੁਜਰੀ ਪਕੜਿ ਲੀਨੀ ਕਟਿ ਸੁ 'ਰਜੁ' ਬਾਂਧੀ ਦਈ। *ਰੱਸੀ*
ਤੋਬਰ ਸੁ ਮਿਰਚਨ ਚਾੜ੍ਹ ਕੈ, ਮੁਹਿ ਬਾਂਧ ਘੋੜੇ ਪੈ ਲਈ।
ਜ਼ੋਰਾਵਰ ਸਿੰਘ ਫਤੇ ਸਿੰਘ, ਬਾਲਕੂ ਸੁ ਦ੍ਵੈ ਭਲੇ।
ਸੰਗ ਮਾਤ ਸੁ ਚਲੇ ਭ੍ਰਾਤੰ, ਤਯਾਗ ਘਰ ਕੋ ਉਠ ਚਲੇ।
ਸਹੇੜੀ ਸੋਂ ਤੁਰਕਨ ਆਇ ਪਕੜੇ, ਰੁਦਨ ਕਰਤੇ ਜਾਂਵਹੀ।
ਦੁਸ਼ਟ ਖ਼ਾਨ ਨ ਪਾਨ ਦੇਵਹਿੰ, ਕਸ਼ਟ ਦੇਹਿੰ ਦੁਖਾਂਵਹੀ।51।

ਸਵੈਯਾ : ਜਾਇ ਸੀਰੰਦ ਵੜੇ ਜਬਹੀ, ਤਬ ਆਨ ਸੁ ਪੀਪਲ ਹੇਠ ਬਿਠਾਏ।
ਪੂਛ ਰਹੇ ਯਹ ਕੌਨ ਸੁ ਬਾਲਕ, ਤੋਹਿ ਜੁ ਗੋਦ ਮੈਂ ਕਾਹਿ ਛਿਪਾਏ।
ਦੇਖਨ ਦੇਹੁ ਇਨੈ ਹਮ ਕੋ, ਤਬਹੀ ਸੋ ਬਾਲ ਸੁ ਤਾਂਹਿ ਦਿਖਾਏ।
ਮਾਤਹਿ ਯਾਹਿ ਕਹੀ ਮੁਖ ਸੋਂ, 'ਹਮ ਧੀਵਰ ਹੈਂ ਤੁਹਿ ਆਖ ਸੁਨਾਏ।'52।[1]

ਸੋਰਠਾ : ਏ ਧੀਵਰ ਕੇ ਨਾਹਿ, ਏ ਰਜ-ਬੰਸੀ 'ਕੁਇਰ' ਹੈਂ। *ਸ਼ਹਿਜ਼ਾਦੇ*
ਸੁਇਨਾ ਪੀਤਲ ਨਾਹਿ, ਸੁਇਨੇ ਕੋ ਪੀਤਲ ਕਹੈਂ।53।

---

1. ਮਾਤਾ ਜੀ ਨੇ ਬੱਚਿਆਂ ਨੂੰ ਬਚਾਉਣ ਲਈ ਐਸਾ ਕਿਹਾ ਹੋਵੇ, ਠੀਕ ਨਹੀਂ ਜਾਪਦਾ। ਸੁਣੀ-ਸੁਣਾਈ ਗੱਲ ਲੱਗਦੀ ਹੈ ਕਿਉਂਕਿ ਦੂੰਨਾ ਸਿੰਘ ਲਿਖਾਰੀ ਤਾਂ ਚਮਕੌਰ ਤੋਂ ਹੀ ਵੱਖ ਹੋ ਗਿਆ ਸੀ।

ਤਿਨਕੋ ਤੁਰਕ ਡਰਾਹਿ, ਕੋਊ ਗੁਲੇਲੇ ਸਾਧਕੈ।
ਰੁਦਨ ਕਰਹਿੰ ਬਿਲਲਾਂਹਿ, ਦੀਨ ਹੁਇ ਬਿਨਤੀ ਕਰੈਂ।54।

ਤਬ ਮਾਤਾ ਨਿਜ ਸੁਤਨ ਕੋ, ਐਸੋ ਕਹਯੋ ਸੁਨਾਇ।
ਸ਼ਹਿਰ ਜੁ ਹਿੰਦੂ ਬਸਤ ਹੈ, ਤੁਮ ਕੋ ਲੇਹੁ ਛੁਡਾਇ।55।

ਅੜਿਲ: ਆਜ ਦਿਵਸ ਹੋ ਯਾਹਿ, ਕਾਲ ਛੁਡਾਇ ਹੈਂ।
ਚਾਰ ਵਰਣ ਜੁ ਵਸਾਹਿ, ਤਰਸ ਮਨ ਆਇ ਹੈਂ।
ਜ਼ਾਮਨ ਹਮਰੇ ਹੋਇੰ ਯਹ ਦਰਬ ਚੁਕਾਇ ਹੈ।
ਹੋ ਤਬ ਅਨੰਦ ਮਨ ਹੋਇ, ਨਾਮ ਧਿਆਇ ਹੈਂ।56।

ਚੌਪਈ: ਸੁੱਚਾਨੰਦ ਤਬ ਦੇਖਨ ਆਯੋ।
ਤਬ ਮਾਤਾ ਜੀ ਮਨਿ ਸੁਖ ਪਾਯੋ।
ਹੇ ਪੁਤ੍ਰਹੁ! ਅਬ ਡਰ ਨਹੀਂ ਕੋਈ।
ਅਬਹਿ ਛੁਡਾਇ ਲੇਨ ਤੁਮ ਸੋਈ।57।

ਜਿਸ ਕਾ ਟਿੱਕਾ ਹਮ ਗ੍ਰਿਹ ਆਯੋ। ਸੁੱਚਾਨੰਦ ਸੋ ਦਯਿ ਪਠਾਯੋ।
ਮਾਤਾ ਜੀ ਸਿਰ ਨੀਚਾ ਕੀਨਾ। ਝੂਠਾਨੰਦਹਿ ਯਹ ਕਹਿ ਦੀਨਾ।58।

ਦੋਹਰਾ: ਜਬ ਟਿੱਕਾ ਤੁਮ ਗ੍ਰਿਹ ਗਯੋ, ਤੁਮਹਿ ਸੋ ਮੋੜਿ ਦਯੋ।
'ਧਾਨ ਮਲੇਛਹਿ ਖਾਤਹੋਂ' ਹਮ ਕੋ ਏਹੁ ਕਹਯੋ।59।

ਚੌਪਈ: ਤਬ ਤੁਮ ਟਿੱਕਾ ਦਿਓ ਹਟਾਈ। ਅਬ ਮਲੇਛ ਗ੍ਰਿਹ ਕਿਉਂ ਤੂੰ ਆਈ ?
ਝੂਠੇ ਕੇ ਮਨ ਖੁਨਸ ਜਬੀ ਕੀ, ਤੁਰਕਨ ਪਾਸ ਪੁਕਾਰਿਓ ਤਬਹੀ।60।

ਚੌਪਈ: ਸਾਮ੍ਹੇ ਖ਼ੂਨ ਹਾਥ ਤੁਮ ਆਏ।
ਵੇ ਛਲੀਏ ਛਲ ਗਏ ਸਿਧਾਏ।
ਉਨਕੇ ਬਦਲੇ ਅਬ ਤੁਮ ਲੀਜਹੁ।
ਇਨਕੇ ਸੀਸ ਜੁਦੇ ਤੁਮ ਕੀਜਹੁ।61।

ਨੀਕੇ ਬਾਲਕ ਤੁਮ ਮਤ ਜਾਨਹੁ। ਨਾਗਹੁੰ ਕੇ ਇਹ ਪੂਤ ਬਖਾਨਉ।
ਤੁਮਰੇ ਹਾਥ ਆਜ ਯਹ ਆਏ। ਕਰਹੁ ਅਬੈ ਅਪਨੋ ਮਨ ਭਾਏ।62।

ਦੋਹਰਾ: ਮਾਤਾ ਜੀ ਨਿਜ ਸੁਤਨ ਤੇ, ਤਬੈ ਜੁਦਾ ਕਰ ਦੀਨ।
ਜਾਇ ਬੁਰਜ ਭੀਤਰ ਦਈ, ਇਉਂ ਦੁਸ਼ਟਨ ਤਬ ਕੀਨ।63।

ਸਵੈਯਾ : ਬਾਲ ਬੁਲਾਇ ਲਏ ਜਬਹੀ, ਤਬ ਆਨ ਅਦਾਲਤ ਬੀਚ ਪਠਾਏ।
ਦੇਖਤ ਹੈ ਸਭ ਹੀ ਜਗ ਆਇ ਸੁ, ਮਾਨਹੁ ਫੂਲ ਗੁਲਾਬ ਸੁਹਾਏ।
ਤਾਂਹਿ ਮਲੇਛ ਲਗੇ ਦੁਖ ਦੇਵਨ, ਚਾਹਤ ਹੈਂ 'ਖਲ', ਦੀਨ ਮਿਲਾਏ। *ਮੂਰਖ*
ਨਾਹਿ ਮੰਨੈ ਦੁਖ ਸੀਸ ਸਹੈਂ, ਦ੍ਰਿੜ੍ਹਤਾ ਹਰਿ ਆਪ ਦਈ ਤਿਨ ਆਏ।64।

ਪਰਹਾ : 'ਖਮਚੀ' ਸਾਥ ਜੁ ਲਗੇ ਤਬੈ ਦੁਖ ਦੇਵਨੰ। *ਛਾਂਟਾ*
ਦੇਹ ਸੁ ਬਾਲਕ ਫੂਲ, ਧੂਪ ਨਹਿ ਖੇਵਨੰ।
ਤਬ ਮਲੇਰੀਏ ਕਹਯੋ, 'ਜੜ੍ਹਾਂ ਤੁਮ ਜਾਂਹਿ ਹੀ।
ਇਹ ਮਾਸੂਮ ਹੈਂ ਬਾਲ ਦੁਖਾਵਹੁ ਨਾਹਿ ਹੀ।65।

ਦੋਹਰਾ : ਸ਼ੀਰਖ਼ੋਰ ਯਹਿ ਬਾਲ ਹੈਂ, ਇਨ ਕੋ ਮਾਰਹੁ ਨਾਹਿ।
ਨੰਦ ਸੁ ਝੂਠੇ ਕੋ ਕਹਯੋ, ਜਾਤਿ ਤੁਮਾਰੀ ਆਹਿ।66।

ਸੋਰਠਾ : ਕਢੀ ਪਠਾਣਹਿ ਹਾਹ, 'ਜੜ੍ਹਾਂ ਅਬੈ ਤੁਮ ਜਾਹਿੰਹੀ।
ਤਰਸ ਪਇਓ ਨਹੀਂ ਆਇ,' ਝੂਠੇ ਕੋ ਐਸੇ ਕਹਯੋ।67।

ਚੌਪਈ : ਤਬ ਝੂਠੇ ਨੇ ਮਾਰ ਕਰਾਈ। ਕਬਹੂ ਊਠਾਲੈ ਕਬਹੂ ਬਿਠਾਈ।
ਤਬਹਿ ਦੁਸ਼ਟ ਐਸੇ ਫੁਨ ਕਹੈ। ਮਸਤਕ ਸਨਮੁਖ ਟੇਕਹੁ ਅਹੈ।68।

ਨਹਿ ਜਬ ਮਸਤਕ ਸਨਮੁਖ ਟੇਕਹਿੰ।
ਸਾਂਸ ਉਲਟ ਮੁੜ ਪਾਛੇ-ਪੇਖਹਿੰ।
ਬਹੁਰੋ ਕਹੀ ਦੁਸ਼ਟ ਯਹਿ ਬਾਨੀ।
'ਦੇਖੋ, ਬਾਲਕ ਯਹ ਅਭਿਮਾਨੀ ?'।69।

ਦੋਹਰਾ : 'ਗੋ ਬਧ' ਕਰ ਕੇ ਲੈ ਆਇ, ਕਹੈਂ ਸੁ ਚਸ਼ਮੁ ਲੇਹ। *ਗਊ ਮਾਰ ਕੇ*
ਤੀਨ ਚੁਲੀ ਤੁਮ ਪੀ ਲੇਵਹੁ, ਅਵਰ ਸੀਸ ਮਹਿੰ ਲੇਹੁ।70।

ਸੋ ਨਹਿ ਮਾਨਹਿ ਬਾਤ, ਬਹੁਤ ਕਸ਼ਟ ਦੁਸ਼ਟਨ ਦੀਆ।
ਦੰਤ ਫੜੇ ਤ੍ਰਿਣ ਘਾਸ, ਦੀਨ ਹੋਇ ਰੁਦਨੈਂ ਕਰੈਂ।71।

ਚੌਪਈ : ਜ਼ੋਰਾਵਰ ਸਿੰਘ ਐਸੇ ਭਨੈ, 'ਕਿਉਂ ਭਾਈ! ਅਬ ਕਿਉਂਕਰ ਬਨੈ।'
ਫਤੇ ਸਿੰਘ ਤਬ ਕਹਯੋ ਬਖਾਨ, 'ਦਸ ਪਾਤਸ਼ਾਹੀ ਹੋਵਹਿ ਹਾਨ।'72।

ਦੋਹਰਾ : ਸੀਸ ਜੁ ਦੇਨੇ ਹੈਂ ਸਹੀ, ਏਨ ਨ ਮਾਨੈਂ ਬਾਤ।
ਧਰਮ ਜਾਇ ਤਬ ਕਉਨ ਗਤਿ, ਯਹ ਪ੍ਰਗਟ ਬਖਯਾਤ।73।

ਸਵੈਯਾ : ਸੋ ਅਪਨੇ ਮੁਖ ਰਾਮ ਉਚਾਰਤ, ਦੁਸ਼ਟ ਕਹੈਂ 'ਕਲਮਾ ਜਪ ਮਾਨੀ'।
ਸੋ ਨ ਮੰਨੇ ਤਿਸ ਸੀਸ ਦਯੋ, ਜਿਮ ਤੇਗ ਬਹਾਦਰ ਬਾਤ ਚਲਾਨੀ।
ਮਾਤ ਚਲੀ ਕਰ ਜੌਹਰ ਆਪਹਿ, ਹਾਇ ਸੁ ਹਾਇ! ਕਹੈ ਜਗ ਬਾਨੀ।
ਲੋਕ ਇਸੇ ਹਾਹਾਕਾਰ ਪਯੋ, ਸੁਰ ਲੋਕ ਬਿਖੈ ਜਸ ਕੀ ਸੁ ਕਹਾਨੀ।74।

ਸੋਰਠਾ : ਭਯੋ ਦੂਧ ਵਹ ਠੌਰ, ਜਾਂਕੋ ਚੁਸ਼ਮਾ ਕਹਤ ਹੈਂ।
ਦੇਖੈ ਦੁਸ਼ਟ ਜੋ ਅਉਰ, ਏਹ ਸੁ ਅਚਰਜ ਹੋਤ ਹੈ।75।

ਚੌਪਈ : ਝੂਠਾਨੰਦ ਬਾਤ ਇਉਂ ਕਹੈ—
ਇਨਕੇ ਸੀਸ ਉਤਾਰੋ ਅਹੈ।
ਦੁਇ ਕਟਾਰ ਦੁਸ਼ਟ ਲੈ ਧਾਏ।
ਹਾਥ ਕਾਂਪਿ ਤਿਸ ਨਾਹਿ ਚਲਾਏ।76।

ਦੋਹਰਾ : ਬਹੁਰੋ ਫੇਰ ਪਠਾਣ ਨੇ, 'ਲਾਨ੍ਹਤ' ਕਹਯੋ ਸੁਨਾਇ।
'ਜੜਾਂ ਤੁਮਾਰੀ ਜਾਤ ਹੈਂ,' ਊਚੇ ਕੂਕਯੋ ਆਇ।77।

ਚੌਪਈ : ਗਯਾਨੰਦ ਇਕ ਅਉਰ ਪਠਾਯੋ।
ਲੈ ਕਟਾਰ ਬਗਲ ਮੈਂ ਆਯੋ।
ਤਿਸ ਕੋ ਦੇਖਿ ਬਹੁਤ ਡਰ ਪਾਯੋ।
ਜਨੁ ਪ੍ਰਤਖ ਕਾਲ ਨਿਜ ਧਾਯੋ।78।

ਕੌਨ ਤੁਮੈ ਹੋ ਕਿਸਕੇ 'ਤਾਤਾ'। ਪੁੱਤ੍ਰ
ਸਾਫ਼ ਕਹੋ ਤੁਮ ਹਮ ਪ੍ਰਤਿ ਬਾਤਾ।
ਤਬੈ ਤਿਨਹੁ ਐਸੇ ਯਹ ਕਹੀ।
ਹਮੈ ਫ਼ਕੀਰ ਸਾਚ ਯਹ ਅਹੀ।79।

ਚੌਪਈ : ਅਬ ਤੁਮ ਮਨ ਮੈਂ ਡਰੋ ਨ ਕੋਈ।
ਪਾਛੈ ਜੁ ਕਛੁ ਹੂਆ ਸੁ ਹੋਈ।
ਸੁੱਚਾ ਨੰਦ ਮੁਹਿ ਐਸੇ ਕਹੈ।
ਮੇਰੇ ਗ੍ਰਹਿ ਲੈ ਜਾਵਹੁ ਅਹੈ।80।

ਯਹ ਸੁਨ ਕੇ ਰਾਜ਼ੀ ਤਬ ਭਏ। ਮਨ ਕੇ ਸ਼ੋਕ ਦੂਰ ਹ੍ਵੈ ਗਏ।
ਕਹੌ ਅਬੈ ਅਪਨਾ ਤੁਮ ਨਾਮਾ। ਕਾਂਕੇ ਸੁਤ ਮੁਹਿ ਕਰੌ ਬਖਾਨਾ।81।

ਦੋਹਰਾ: ਗੋਬਿੰਦ ਸਿੰਘ ਕੇ ਪੂਤ ਹਮ, ਦਾਦੀ ਗੁਜਰੀ ਪਾਹਿ।
ਫਤਹਿ ਸਿੰਘ ਜ਼ੋਰਾਵਰ ਸਿੰਘ, ਨਾਮ ਹਮਾਰੇ ਆਹਿ।82।

ਤਿਨੈ ਕਹਯੋ ਅਬ ਡਰਉ 'ਜਿਨ', ਕਿਸੈ ਨ ਮਾਰਨ ਦੇਉਂ। *ਮਤ*
ਮੁਖ ਤ੍ਰਿਣ ਮਸਤਕ ਟੇਕਯੋ, ਸੀਸ ਉਤਾਰਹਿ ਲੇਹੁ।83।

ਜਬ ਕਟਾਰ ਸੌਂ ਸੀਸ ਉਤਾਰੇ। ਚਲਯੋ ਦੂਧ ਤਬ ਦੁਸ਼ਟ ਪੁਕਾਰੇ।
ਝੂਠਾਨੰਦ ਤਬੈ ਆ ਠਾਂਢਉ। ਇਨ ਕੀ ਤਲਿ ਮਮਯਾਈ ਕਾਢਹੁ।84।

ਸੋਰਠਾ: ਦੋਇ ਪਠਾਣ ਲਇਓਹੁ, ਗਯਾਨੰਦ ਕੁਪੂਤ ਨੇ।
ਮੁਏ ਤੇਲ ਲਗ ਆਗ, ਨਿਕਟ ਕੜਾਹੇ ਜਲ ਗਏ।85।

ਏਹ ਨ ਤਲਨੇ ਪਾਇ, ਗਏ ਦੁਸ਼ਟ ਸੋ ਜਲ ਮੁਏ।
ਸੀਸ ਚਿਣੇ ਤਹਿੰ ਆਇ, ਜਹਾਂ ਚਬੂਤਰੇ ਬੈਠਤੇ।86।

ਚੌਪਈ: ਜੋ ਊਪਰਿ ਤਹ ਬੈਠੇ ਜਾਈ। ਆਂਧਾ ਹੋਇ ਬਹੁਤ ਦੁਖ ਪਾਈ।
ਤਬ ਮਲੇਰੀਏ ਐਸੇ ਕਹਯੋ। ਛੋਰ ਹੈਠ ਨੀਚ ਦੈ ਬਹਯੋ।87।

ਜਬ ਦੁਸ਼ਟੀਂ ਐਸੇ ਦੁਖ ਪਾਏ। ਬਹੁਰੋ ਫੇਰ ਸੀਸ ਕਢਵਾਏ।
'ਰਜ' ਕੋ ਪਾਇ ਪੀਪਲਹ ਬਾਂਧੇ। ਦੁਸ਼ਟ ਗੁਲੇਲੇ ਤੀਰ ਸੁ ਸਾਂਧੇ।88।
*ਰੱਸਾ*

ਪੜ੍ਹਿਆ ਤੋਤਾ ਪੀਪਲ ਰਹੈ। 'ਗਈ ਤੁਰਕ ਜੜ' ਐਸੇ ਕਹੈ।
ਤੋਤੇ ਕੋ ਗੁਲੇਲੋ ਮਾਰੈਂ, ਗਈ 'ਦੁਸ਼ਟ ਜੜ' ਯਹੀ ਪੁਕਾਰੈ।89।

ਸੋਰਠਾ: ਸਿਖ ਟੋਡਰ ਮੱਲ ਤੇਹ, ਮਾਤਾ ਕੋ ਐਸੇ ਕਹਯੋ—
ਕਾਰਣ ਭਯੋ ਸੁ ਏਹੁ, ਸੀਸ ਉਤਾਰੇ ਤੁਮ ਸੁਤਨ।90।

ਦੋਹਰਾ: ਤਬ ਮਾਤਾ ਬਿਲਖੀ ਭਈ, ਐਸੀ ਸੁਨੀ ਜੁ ਬਾਤ।
ਦੇਖੇ ਸੀਸ ਜੁ ਲਟਕਤੇ, ਹਿਕ ਮਰੋਰੀ ਖਾਤ।91।

ਚੌਪਈ : ਹੇ ਪੁਤ੍ਰ ! ਐਸੀ ਤੁਮ ਕਰੀ। ਹੌਂ ਜੀਵਤ ਤੁਮ ਸੀਸ ਉਤਰੀ।
ਐਸੇ ਭਾਖਿ ਮੂਰਛਾ ਪਾਈ। ਘਰੀ ਚਾਰ ਸੁਧ ਫਿਰ ਨਹਿੰ ਆਈ।92।

ਸਲੋਕ : ਸੰਗ ਸਖਾ ਸਭਿ ਤਜਿ ਗਏ, ਕੋਊ ਨ ਨਿਬਹਿਓ ਸਾਥਿ॥
ਕਹੁ ਨਾਨਕ ਇਹ ਬਿਪਤਿ ਮੈ, ਟੇਕ ਏਕ ਰਘੁਨਾਥ॥93॥

ਦੋਹਰਾ : ਤਬੈ ਪ੍ਰਸ਼ਟਕਾ ਪੁਤ੍ਰ ਕੀ, ਆਇ ਗਈ ਤਿਹ ਪਾਹਿ।
ਮਾਤਾ ਜੀ ਕੋ ਯਹ ਕਹਯੋ, ਕਿਉਂ ਰੋਵਹਿੰ ਬਿਲਲਾਹਿੰ।94।

ਚੌਪਈ : ਟੋਡਰਮੱਲ ਐਸੇ ਫੁਨ ਕਹੈ। ਤੁਰਕ ਨ ਤੁਮਕੋ ਛੋਡੈ ਅਹੈ।
ਮਾਤਾ ਜੀ ਤਬ ਯਹੈ ਪੁਕਾਰੀ। ਕੂਪ ਮਾਂਝ ਮੁਝ ਦੇਵਹੁ ਡਾਰੀ।95।

ਪਰਹਾ : ਟੋਡਰ ਮੱਲ ਯੌਂ ਕਹਯੋ, ਬਾਤ ਸੁਨਿ ਲੀਜੀਐ।
ਹੀਰਾ ਤੁਮ ਕੋ ਦੇਉਂ, ਇਹੈ ਨਿਗਲੀਜੀਐ।
ਲਯੋ ਸੁ ਜੌਹਰ ਖਾਇ, ਪਯਾਨੋ ਤਬਿ ਭਯੋ।
ਜੋਤੀ ਜੋਤਿ ਸਮਾਇ, ਆਪ ਮੈਂ ਮਿਲ ਗਯੋ।96।

ਸੋਰਠਾ : ਗਏ ਪਠਾਣਹਿ ਪਾਸ, ਟੋਡਰ ਨਾਗਰ ਮੱਲ ਜਬ।
ਕਹਯੋ ਸੁ ਝੂਠੇ ਪਾਸ, 'ਲੋਥਾ' ਅਬ ਸਿਸਕਾਰੀਏ।97। ਲੋਥਾਂ

ਦੋਹਰਾ : ਤੀਨੋ ਮਿਲ ਕਰ ਗਏ, ਤਬ ਝੂਠੇ ਨੰਦ ਸੁ ਪਾਹਿ।
ਤਬੈ ਪਠਾਣਹਿ ਯਹ ਕਹਯੋ, ਲੋਥ ਸੁ ਇਨਹਿ ਦਿਵਾਇ।98।

ਸੋਰਠਾ : ਅਬ ਮਿੱਟੀ ਕਿਹ ਕਾਂਹਿ, ਤੁਮਹਿ ਬਹੁਤ ਜਬਰ ਕੀਆ।
ਸਾਹਿਬ ਕੀ ਦਰਗਾਹਿ, ਕਿਆ ਮੁਖ ਲੇ ਕਰ ਜਾਂਹਿਗੇ।99।

ਤਬ ਸ਼ਰਮਿੰਦੇ ਹੋਹਿ, ਕਹਯੋ 'ਲਿਜਾਵਹੁ ਲੋਥ ਹੀ।'
ਲੈ ਆਏ ਤਿਸ ਠੌਰ, ਚੰਦਨ ਚਿਖਾ ਸਵਾਰੀਓ।100।

ਸਵੈਯਾ : ਸਭ ਲੋਕਨ ਮੈਂ ਹਾਹਾਕਾਰ ਭਏ, ਤਬ ਫੂਲ ਸੁ ਚੰਦਨ ਆਨ ਕੇ ਡਾਰੇ।
ਉਤ ਕੀਰਤਨ ਕੀ ਧੁਨਿ ਹੋਇ ਰਹੀ, ਤਿਨ ਨੈਨ ਵਹੈ ਜਨੁ ਨੀਰ ਪਰਨਾਰੇ।
ਧਰਮ ਕਲਾ ਸ਼ਿਸ਼ੁ ਸੁਧ ਸਰੂਪਨ ਦੇਹ ਸੁ ਚੰਦਨ ਆਨ ਕੇ ਡਾਰੇ।
ਸਭ ਦੇਵ ਸੁ ਫੂਲ ਬਿਬਾਨ ਲੀਏ, ਸੁ ਚੜ੍ਹਾਇ ਚਲੇ ਕਰਤੇ ਜੈਕਾਰੇ।101।

ਸੋਰਠਾ: ਜੋਤੀ ਜੋਤਿ ਸਮਾਇ, ਗਏ ਸੁ ਸੁਧ ਸ੍ਰੂਪ ਮੈਂ।
ਪੁਹਪ ਦੇਵ ਬਰਖਾਇ, ਜੈ ਜੈ ਸ਼ਬਦ ਕਰਤੇ ਭਏ।102।

ਤੁਰਕਨ ਕੀ ਜੜ ਕਾਟਿ, ਗਏ ਸੁ ਸਾਚੇ ਖੰਡ ਮੈਂ।
ਜਸ ਕੇ ਭਰੇ ਸੁ ਮਾਟ, ਧਰਮ ਰਾਖਿ ਧਰ ਤੇ ਗਏ।103।

ਦੋਹਰਾ: ਧਰਮ ਕਲਾ ਕੀ ਟੇਕ ਜਿਮ, ਤੇਗ ਬਹਾਦਰ ਕੀਨ।
ਸੀਸ ਦਯੋ ਸਿਰ੍ਹ ਨ ਦਯੋ, ਤ੍ਰਈ ਲੋਕ ਜਸ ਲੀਨ।104।

ਗੁਰੂ ਤੇਗ ਬਹਾਦਰ ਕੇ ਪੋਤ੍ਰੇ, ਗੋਬਿੰਦ ਸਿੰਘ ਦੇ ਪੂਤ।
ਧਰਮ ਰਾਖਿ ਸੀਸਨ ਦਯੋ, ਪ੍ਰਬਲ ਪੰਥ ਭਯੋ ਸੂਤ।105।

ਕਬਿਤ: ਗੁਰੂ ਜਿਮ ਅਰਜਨ ਕਰੀ ਹੈ ਲਾਹੌਰ ਬਿਖੈ,
ਸੀਸ ਨਿਜ ਦਯੋ ਤਹਾਂ ਤੁਰਕ ਨਿਹਲਤੇ।
ਤਾਂਹੀ ਕੋ ਨਾਤੀ ਸ੍ਰੀ ਗੁਰੂ ਤੇਗ ਬਹਾਦਰ ਜੋ,
ਧਰਮ ਕੋ ਰਾਖਿ ਸੀਸ ਦਯੋ ਦਿੱਲੀ ਚਲਤੇ।
ਤੇਗ ਹੂੰ ਬਹਾਦਰ ਕੇ 'ਨਾਤੀ' ਬਾਤੇਂ ਐਸੀ ਕਰ, *ਪੋਤ੍ਰ*
ਸੀਰੰਦ ਸੀਸ ਦੇ ਕੈ ਬੀਰ ਭਏ ਹੈਂ ਅਚਲਤੇ।
ਤਾਂ ਦਿਨ ਕੀ ਪੰਥ ਕਲਾ, ਦਿਨ ਦਿਨ ਸਵਾਈ ਹੋਤ,
ਤੁਰਕ ਮਲੇਛ ਜਾਤ ਦਿਨ ਦਿਨ ਗਲਤੇ।106।

ਦੋਹਰਾ: ਜੁਝਾਰ ਸਿੰਘ ਅਜੀਤ ਸਿੰਘ, ਜੁਧ ਕਰਿ ਜੂਝੇ ਚਮਕੌਰ।
ਸੀਰੰਦ ਬਿਖੇ ਜ਼ੋਰਾਵਰ ਸਿੰਘ, ਫਤਹਿ ਸਿੰਘ ਕੀ ਠੌਰ।107।

ਗੁਰੂ ਗੋਬਿੰਦ ਸਿੰਘ ਜੀ ਸੁਨਯੋ, ਚਿਣੇਂ ਸੀਸ ਕੀ ਬਾਤ।
ਗੁਜਰੀ ਉਜਰੀ ਤਬ ਕਹਯੋ, ਫੁਨ ਕਹਯੋ ਧੰਨ ਧੰਨ ਮਾਤ।108।

ਤਬ ਸਿਖਨ ਸੋਂ ਪੂਛਤ ਭਏ, ਕਹੋ ਤਰਸ ਕਾਹੂੰ ਕੀਨ।
ਬ੍ਰਾਹਮਣ ਛਤ੍ਰੀ ਲੋਕ ਨਰ, ਹਾਹਾਕਾਰ ਨਹਿ ਦੀਨ ?।109।

ਸੋਰਠਾ: ਤਬ ਸਿਖਨ ਗੁਰ ਸੰਗ, ਬਾਤ ਸੁ ਐਸੇ ਕਹਿ ਦਈ—
ਸਬਹੀ ਲੋਕ 'ਉਪੰਗ', ਹਾਹਾਕਾਰ ਨ ਕਿਸ ਕੀਯੋ।110। *ਹੀਣੇ*

ਸਵੈਯਾ : ਏਕ ਪਠਾਣ ਮਲੇਰੀਏ ਕੋਟ ਹੀ ਕੋ ਤਿਨ ਕੀਨੋ ਬਹੁ ਹਾਹਾਕਾਰਾ।
'ਏ ਸ਼ੀਰਖ਼ੋਰ ਨਹਿੰ ਮਾਰੋ ਰੇ', ਵਹ ਪਠਾਣ ਤਬੈ ਬਹੁ ਭਾਂਤ ਪੁਕਾਰਾ।
ਸੁੱਚਾਨੰਦ ਅਨੀਤ ਕਰੀ ਸ਼ਿਸ਼ੁ ਸੋਂ, ਬੋਲੇ-ਸੁਰ ਝੂਠਾਨੰਦ ਅਹੰਕਾਰਾ।
ਮਲੇਰੀਏ ਕੀ ਜੜ ਰਹੀ ਮਲੇਛੋਂ ਕੀ ਗਈ,
ਡਾਰ ਦਈ ਜਿਹ ਸਿੰਧੁ ਹੈ ਖਾਰਾ।111।

ਦੋਹਰਾ : ਗੁਰੂ ਗੋਬਿੰਦ ਸਿੰਘ ਬੋਲ ਕੈ, ਐਸੋ ਕਹਯੋ ਸੁਨਾਇ—
ਜੋ ਕੋ ਸਿਖ ਮੇਰਾ ਹੋਇ, ਸੀਰੰਦ ਕੀ, ਈਂਟ ਨਦੀ ਮਹਿ ਪਾਇ।112।

ਈਂਟ ਨਦੀ ਸੀਰੰਦ ਕੀ, ਜੋ ਨਰ ਦੇਵਹਿ ਡਾਰ।
ਤਿਸ ਸਿਖ ਪੁੰਨ ਬਹੁਤਾ ਲਹਿਯੋ, ਅਸੁ ਗਜ ਗਊ ਅਪਾਰ।113।

ਤਿਸ ਠਾਂ ਕੇ ਤੁਰਕ ਪਠਾਣ ਗਹਿ, ਮਾਰੇਂ ਸਿਖ ਜੁ ਕੋਇ।
ਸੋ ਮੋ ਪੁਰਿ ਬਾਸਾ ਲਹੈਂ, ਤਿਸ ਸਿਖ ਅਟਕ ਨ ਹੋਇ।114।

ਤੁਰਕ ਮਲੇਛਨ ਮਾਰਿ ਮਾਰਿ, ਡਾਰਹੁ ਕੂਕਰ ਮਾਸ।
ਸਤਿਗੁਰ ਬਚਨ ਬਿਸਾਲ ਕਹਿ, ਸਭ ਮਲੇਛ ਕੋ ਨਾਸ।115।

ਸਵੈਯਾ : ਜਬ ਬਾਤ ਸੁਨੀ ਗੁਰਪੂਤਨ ਕੀ, ਸਭ ਸਿਖ ਕਰਨ ਅਤਿ ਸੋਗਹਿ ਲਾਗੇ।
ਰੋਇ ਕਰੈਂ ਬਿਲਲਾਟ ਬਡੋ, ਅਨੰਦ ਗਏ ਮਨ ਸੋਗਹਿ ਪਾਗੈ।
ਸ੍ਰੀ ਗੁਰ ਕਹਯੋ ਕਰ ਕਾਰ ਕਢੋ, ਤਬੈ ਪਰ ਲਕੀਰ ਨ ਕਾਢੋ ਆਗੇ।
ਬਹੁ ਲਕੀਰ ਕਢੀ ਗੁਰ ਜੀ ਕਹਯੋ, ਤਬ ਮੇਟ ਦਈ ਸਿਖਨ ਅਨੁਰਾਗੇ।116।

ਚੌਪਈ : ਸਾਹਿਬ ਹੁਕਮ ਮੁਖ ਸੋਂ ਕਹਯੋ, ਸੁਨਹੁ ਸਿਖ ਮਨ ਲਾਇ।
ਹਰਖ ਸੋਗ ਕਛੁ ਉਪਜ ਮਨ, ਕਾਰ ਮੇਟੀ 'ਖਟੀ' ਬਨਾਇ।117। *ਕੱਢੀ*

ਤਬ ਸਿਖਨ ਕਰ ਜ਼ੋਰ ਕੈ, ਐਸੋ ਕਹੀ ਸੁਨਾਇ।
ਖਾਟੀ ਮੇਟ ਲਕੀਰ ਕਾ, ਹਰਖ ਨ ਸੋਗ ਸੁਭਾਇ।118।

ਜਿਉਂ ਤੁਮ ਖਟ ਮੇਟ ਲਕੀਰ ਕਾ, ਹਰਖ ਨ ਕਰਤੇ ਹੋਗੁ।
ਤਿਉਂ ਮਾਯਾ ਪਦਾਰਥ ਆਇ ਜਾਇ, ਭੂਲ ਗੁਰੂ ਨਹਿੰ ਸੋਗ।119।

ਦੋਹਰਾ : ਤਬ ਸਿਖਨ ਗੁਰਬਚਨ ਸੋਂ ਦੀਨੇ ਸੋਗ ਨਿਵਾਰ।
ਸੋਗ ਸਿਖਨ ਕੇ ਸਤਿਗੁਰੂ, ਤੁਰਕਨ ਕੇ ਗ੍ਰਿਹਿ ਡਾਰ।120।

ਗੁਰ ਅਸੋਗ, ਸੋਗੀ ਨ ਸਿਖ, ਸੋਗ ਮਲੇਛਨ ਲੀਨ।
ਜਸ ਰਾਖਿ ਗੁਰ ਧਰਮ ਕੀ, ਧੁਜਾ ਬਾਂਧ ਧਰਿ ਦੀਨ।121।

ਸਤਿਗੁਰ ਕੇ ਸਦ ਗ੍ਰਿਹ ਬਿਖੈ, ਝੰਡੇ ਝੁਲਤ ਨਿਸ਼ਾਨ।
ਗਾਵਤ ਗਰਜਤ ਪ੍ਰੇਮ ਸੋਂ, ਸ੍ਰੀ ਗੁਰ ਸ਼ਬਦ ਨਿਧਾਨ।122।

ਇਤਿ ਸ੍ਰੀ ਜ਼ੋਰਾਵਰ ਸਿੰਘ ਫਤੇ ਸਿੰਘ ਜੀ
ਧਰਮ ਰਾਖਿ, ਸੀਸ ਸਮਰਪਤੇ
ਸਾਖੀ ਸੰਪੂਰਨੰ।

ਅੰਤਲੀਆਂ ਸਤਰਾਂ ਤੋਂ ਇਉਂ ਜਾਪਦਾ ਹੈ ਕਿ ਜਦੋਂ 1764 ਈ. ਵਿਚ ਸਿੱਖਾਂ ਨੇ ਸਰਹੰਦ ਉਜਾੜੀ ਤਾਂ ਤੁਰਕਾਂ ਦੇ ਘਰੀਂ ਸੋਗ ਛਾ ਗਿਆ ਤੇ ਸਿੱਖ ਜੈ ਜੈ ਕਾਰ ਕਰਨ ਲੱਗੇ। ਇਸ ਸੰਕੇਤ ਤੋਂ ਇਸ ਦਾ ਰਚਨਾਕਾਲ ਨਿਸ਼ਚਿਤ ਹੁੰਦਾ ਹੈ। ਕਵੀ ਲਿਖਦਾ ਹੈ ਕਿ ਸੀਸ ਕਟਾਰ ਨਾਲ ਉਤਾਰੇ ਗਏ ਤੇ ਇਕ ਚੌਂਤਰੇ ਹੇਠ ਚਿਣੇ ਤੇ ਦੱਬੇ ਗਏ। ਨੀਹਾਂ ਵਿਚ ਚਿਣਨ ਵਾਲੀ ਗੱਲ ਇਥੇ ਦਰਜ ਨਹੀਂ।

ਜਦੋਂ ਅਸੀਂ ਸਿੱਖ ਇਤਿਹਾਸ ਦੇ ਪੁਰਾਣੇ ਗ੍ਰੰਥ ਦੇਖਦੇ ਹਾਂ ਤਾਂ *ਸ੍ਰੀ ਗੁਰ ਸੋਭਾ* (ਸੈਣਾ ਸਿੰਘ), *ਬੰਸਾਵਲੀਨਾਮਾ* (ਕੇਸਰ ਸਿੰਘ ਛਿੱਬਰ), *ਸ੍ਰੀ ਗੁਰ ਮਹਿਮਾ ਪ੍ਰਕਾਸ਼* (ਬਾਵਾ ਸ੍ਵਰੂਪ ਚੰਦ), *ਗੁਰਬਿਲਾਸ ਪਾ: ੧੦* (ਭਾਈ ਸੁੱਖਾ ਸਿੰਘ), *ਗੁਰਪ੍ਰਤਾਪ ਸੂਰਜ* (ਭਾਈ ਸੰਤੋਖ ਸਿੰਘ) ਅਤੇ *ਪ੍ਰਾਚੀਨ ਪੰਥ ਪ੍ਰਕਾਸ਼* (ਰਤਨ ਸਿੰਘ ਭੰਗੂ) ਆਦਿ ਵਿਚ ਵੀ ਸਾਹਿਬਜ਼ਾਦਿਆਂ ਨੂੰ ਜੱਲਾਦਾਂ ਵਲੋਂ ਤੇਜ਼ ਕਟਾਰ, ਛੁਰੀ, ਖੰਡੇ ਜਾਂ ਸ਼ਮਸ਼ੀਰ ਆਦਿ ਨਾਲ ਜ਼ਿਬਹ ਕਰਨਾ ਹੀ ਲਿਖਿਆ ਹੈ। ਦੀਵਾਰ ਵਿਚ ਚਿਣੇ ਜਾਣ ਦੀ ਰਵਾਇਤ ਕਾਫ਼ੀ ਪ੍ਰਚਲਿਤ ਹੈ ਤੇ ਸ਼ਾਇਦ ਇਸੇ ਕਰਕੇ ਸਿੰਘਾਂ ਸਰਹੰਦ ਦੀ ਇੱਟ ਨਾਲ ਇੱਟ ਖੜਕਾਈ। ਪੁਰਾਣੇ ਜ਼ਮਾਨੇ ਜਦ ਕੋਈ ਸਿੱਖ ਫ਼ਤਹਿਗੜ੍ਹ ਦੇ ਦਰਸ਼ਨਾਂ ਨੂੰ ਜਾਂਦਾ ਤਾਂ ਉਥੋਂ ਦੋ-ਚਾਰ ਇੱਟਾਂ ਚੁੱਕ ਕੇ ਜ਼ਰੂਰ ਤੋੜਦਾ ਭੰਨਦਾ। ਇਹ ਰੀਤਿ ਕਵੀ ਦੇ ਜ਼ਮਾਨੇ ਪ੍ਰਚਲਿਤ ਸੀ। ਆਖ਼ਰ ਇਸ ਨਾਮੁਰਾਦ ਸ਼ਹਿਰ ਦਾ ਮਲਬਾ ਰੇਲ ਲਾਈਨ ਉੱਤੇ ਵਿਛਾਉਣ ਦੇ ਕੰਮ ਆਇਆ।

ਇਕ ਹੋਰ ਗੱਲ ਦਾ ਚਰਚਾ ਕਰਨਾ ਵੀ ਕੁਥਾਂ ਨਹੀਂ, ਰਵਾਇਤ ਹੈ ਸਧਨਾ ਭਗਤ ਸਰਹੰਦ ਦਾ ਸੀ, ਉਸ ਦੇ ਨਾਂ ਦੀ ਅਧੂਰੀ ਮਸਜਿਦ ਅਜੇ ਤਕ ਖੜੀ ਹੈ। ਕਿਹਾ ਜਾਂਦਾ ਹੈ ਕਿ ਸ਼ਰਈ ਲੋਕਾਂ ਉਸ ਨੂੰ ਮਸੀਤ ਦੀ ਦੀਵਾਰ ਵਿਚ ਚਿਣੇ ਜਾਣ ਦੀ ਸਜ਼ਾ ਦਿੱਤੀ, ਫ਼ਤਵੇ ਅਨੁਸਾਰ ਜਦ ਉਹ ਕੰਧ ਵਿਚ ਚਿਣਿਆ ਜਾ ਰਿਹਾ ਸੀ ਤਾਂ ਉਸ ਨੇ ਰੱਬ ਅੱਗੇ ਪੁਕਾਰ ਕੀਤੀ। ਜਿਸ ਦਾ ਸਿੱਟਾ ਇਹ ਹੋਇਆ ਕਿ ਦੀਵਾਰ ਧੜੰਮ ਕਰਕੇ ਡਿੱਗ ਪਈ। ਮਾਲਵੇ ਦੇ ਸੰਤ ਹੁਣ ਤਕ ਇਉਂ ਧਾਰਨਾ ਲਾਉਂਦੇ ਸੁਣੀਂਦੇ ਹਨ:

'ਜਦੋਂ ਸਧਨੇ ਨੇ ਨਾਮ ਉਚਾਰਿਆ, ਧਾੜ ਧਾੜ ਕੰਧਾਂ ਡਿੱਗ ਪਈਆਂ।'

ਖ਼ੈਰ, ਦੀਵਾਰ ਵਿਚ ਚਿਣੇ ਜਾਣ ਦਾ ਤਰੀਕਾ ਤਸੀਹੇ ਦੇਣ ਦਾ ਸੀ। ਸਾਹਿਬਜ਼ਾਦਿਆਂ ਕਈ ਕਿਸਮ ਦੇ ਤਸੀਹੇ ਸਹਾਰ ਕੇ ਸ਼ਹਾਦਤ ਦਿੱਤੀ ਤੇ ਇਧਰ ਗੁਰੂ ਸਾਹਿਬ ਵੀ ਇਸ ਸ਼ਹੀਦੀ ਸਾਕੇ ਨੂੰ ਸੁਣ ਕੇ ਮੋਹ-ਗ੍ਰਸਤ ਨਹੀਂ ਹੋਏ ਸਗੋਂ ਬੜੇ ਫ਼ਖ਼ਰ ਨਾਲ ਕਿਹਾ:

ਇਨ ਪੁਤ੍ਰਨ ਕੇ ਸੀਸ ਪੈ, ਵਾਰ ਦੀਏ ਸੁਤ ਚਾਰ।
ਚਾਰ ਮੂਏ ਤੋ ਕਿਆ ਭਯਾ, ਜੀਵਤ ਕਈ ਹਜ਼ਾਰ।

ਇਕ ਗੱਲ ਧਿਆਨ ਯੋਗ ਹੈ, ਜਿਸ ਪਿਤਾ ਦੇ ਚਾਰੇ ਬੱਚੇ ਦੋ ਹਫ਼ਤਿਆਂ ਵਿਚ ਇਉਂ ਸ਼ਹੀਦ ਹੋ ਗਏ ਹੋਣ, ਉਸ ਦੇ ਹਿਰਦੇ ਦੀ ਅਵਸਥਾ ਨੂੰ ਸਮਝਣਾ ਸੌਖੀ ਗੱਲ ਨਹੀਂ। ਇਕ ਕਵੀ ਨੇ ਇਹ ਵੇਦਨਾ-ਮਈ ਮਨੋ-ਚਿਤ੍ਰ ਇਕ ਛੰਦ ਵਿਚ ਇਉਂ ਖਿਚਿਆ ਹੈ:

ਖ਼ੁਸ਼ੀ ਨਾਲ ਕੁਰਬਾਨੀਆਂ ਦੇਣ ਚੱਲੇ,
ਜੋੜੀ ਏਸ ਪਾਸੇ ਜੋੜੀ ਓਸ ਪਾਸੇ।
ਓਸ ਵੇਲੇ ਸਰਕਾਰ ਨੂੰ ਖਿਚ ਹੈਸੀ,
ਥੋੜੀ ਏਸ ਪਾਸੇ ਥੋੜੀ ਓਸ ਪਾਸੇ।
ਇਹ ਤਾਂ ਕੋਈ ਵੀ ਆਖ ਨਹੀਂ ਸਕਦਾ ਜੇ
'ਜੋੜੀ ਏਸ ਪਾਸੇ ਤੋੜੀ ਓਸ ਪਾਸੇ।'
ਚਾਰੇ ਲਾਲ ਦਸਮੇਸ਼ ਨੇ ਵਾਰ ਕੇ ਤੇ,
ਤੋੜੀ ਏਸ ਪਾਸੇ ਜੋੜੀ ਓਸ ਪਾਸੇ।

ਗੁਰੂ ਸਾਹਿਬ ਦੇ ਚਾਰ ਸਾਹਿਬਜ਼ਾਦਿਆਂ ਦੀ ਕੁਰਬਾਨੀ ਅਜੇਹੀ ਬੇਮਿਸਾਲ

ਹੈ ਕਿ ਇਸ ਨੇ ਸਭ ਨੂੰ ਪ੍ਰਭਾਵਿਤ ਕੀਤਾ। ਕਿਤਨੇ ਕਵੀਆਂ ਕਲਮਾਂ ਉਠਾਈਆਂ, ਕਈ ਕਿੱਸੇ ਲਿਖੇ ਗਏ ਪਰ ਇਹ ਮਜ਼ਮੂਨ ਫਿਰ ਵੀ ਪੁਰਾਣਾ ਨਹੀਂ ਹੋਇਆ। ਕੇਵਲ ਪੰਜਾਬੀ ਵਿਚ ਨਹੀਂ, ਉਰਦੂ ਅਤੇ ਹਿੰਦੀ ਵਿਚ ਵੀ ਕਈ ਨਜ਼ਮਾਂ ਲਿਖੀਆਂ ਗਈਆਂ। ਹਿੰਦੀ ਦੇ ਪ੍ਰਸਿੱਧ ਕਵੀ ਮੈਥਲੀ ਸ਼ਰਨ ਗੁਪਤਾ ਨੇ ਇਨ੍ਹਾਂ ਕੁਰਬਾਨੀਆਂ ਦਾ ਜ਼ਿਕਰ ਕਰਦਿਆਂ ਕਿਹਾ ਹੈ :

ਜਿਸ ਕੁਲ ਜਾਤਿ ਦੇਸ਼ ਕੇ ਬੱਚੇ, ਦੇ ਸਕਤੇ ਹੈਂ ਯੋਂ ਬਲੀਦਾਨ।
ਉਸ ਕਾ ਵਰਤਮਾਨ ਕੁਛ ਭੀ ਹੋ, ਪਰ ਭਵਿਸ਼ਯ ਹੈਂ ਮਹਾਂ ਮਹਾਨ।

*(ਗੁਰੂ ਕੁਲ)*

ਮਿਰਜ਼ਾ ਮੁਹੰਮਦ ਅਬਦੁਲ ਗ਼ਨੀ ਨੇ 'ਜੌਹਰਿ ਤੇਗ' ਨਾਂ ਹੇਠ ਵੱਡੇ ਸਾਹਿਬਜ਼ਾਦਿਆਂ ਦੀ ਸ਼ਹੀਦੀ ਲਿਖੀ, ਜਿਸ ਦੇ ਕੁਝ ਸ਼ੇਅਰ ਕਾਫ਼ੀ ਪ੍ਰਸਿੱਧੀ ਰੱਖਦੇ ਹਨ, ਅਜੇ ਵੀ ਲੋਕਾਂ ਦੀ ਜ਼ਬਾਨ 'ਤੇ ਹਨ :

ਮੁਝ ਕੋ ਭੀ ਦੀਜੇ ਹੁਕਮ ਕਿ ਜੌਹਰ ਦਿਖਾਊਂ ਮੈਂ।
ਜਾਏ ਬਲਾ ਸੇ ਜਾਨ ਪੇ ਵਾਪਸ ਨਾ ਆਊ ਮੈਂ।
ਜੋਸ਼ ਸੇ ਮੈਦਾਂ ਮੇਂ ਕਦਮ ਕੋ ਬੜ੍ਹਾਊਂ ਮੈਂ।
ਭੂਚਾਲ ਕੀ ਤਰਹ ਸੇ ਜਹਾਂ ਹਲਾਊਂ ਮੈਂ।
ਨਾਮ ਕਾ ਅਜੀਤ ਹੂੰ ਜੀਤਾ ਨਾ ਜਾਊਂਗਾ।
ਜੀਤਾ ਤੋ ਖ਼ੈਰ ਹਾਰ ਕੇ, ਜੀਤਾ ਨਾ ਆਊਂਗਾ।
ਲੜਕੇ ਨੇ ਲੜ ਕੇ ਜਾਨ ਦੀ ਆਖ਼ਰ ਕੋ ਜੰਗ ਮੇਂ।
ਆਯਾ ਥਾ ਹੌਸਲੇ ਸੇ ਧਰਮ ਕੀ ਉਮੰਗ ਮੇਂ।
ਬੇਟੇ ਕੇ ਕਤਲ ਹੋਨੇ ਕੀ ਪਹੁੰਚੀ ਜੂੰਹੀ ਖ਼ਬਰ।
ਜਾਨਾ ਯਿ ਬਾਪ ਨੇ ਹੂਆ ਕਤਲ ਵੁਹ ਪਿਸਰ।
ਸ਼ੁਕਰ ਅਕਾਲ ਪੁਰਖ ਕਾ ਕੀਆ ਝਟ ਉਠਾ ਕੇ ਸਰ।
ਔਰ ਅਰਜ਼ ਕੀ ਕਿ ਬੰਦਾ ਪੇ ਕ੍ਰਿਪਾ ਕੀ ਕਰ ਨਜ਼ਰ।
ਮੁਝ ਪਰ ਸੇ ਆਜ ਤੇਰੀ ਅਮਾਨਤ ਅਦਾ ਹੁਈ।
ਬੇਟੇ ਕੀ ਜਾਂ ਧਰਮ ਕੀ ਖ਼ਾਤਰ ਫ਼ਿਦਾ ਹੁਈ।

ਉਰਦੂ ਵਿਚ ਇਨ੍ਹਾਂ ਕੁਰਬਾਨੀਆਂ ਦੇ ਕਿੱਸੇ ਨੂੰ ਸਭ ਤੋਂ ਪਹਿਲਾਂ ਸੋਹਣੀ ਤਰ੍ਹਾਂ ਪੇਸ਼ ਕਰਨ ਵਾਲਾ ਹਕੀਮ ਅੱਲ੍ਹਾ ਯਾਰ ਖ਼ਾਂ ਜੋਗੀ ਹੈ, ਜਿਸ ਨੇ 1913

ਈ. ਵਿਚ *ਸ਼ਹੀਦਾਨਿ ਵਫ਼ਾ* ਨਾਂ ਹੇਠ ਸਰਹੰਦ ਦਾ ਸਾਕਾ, 1915 ਈ. ਵਿਚ *ਗੰਜਿ ਸ਼ਹੀਦਾਂ* ਨਾਮ ਹੇਠ ਚਮਕੌਰ ਦਾ ਸਾਕਾ ਕਲਮਬੰਦ ਕੀਤਾ। ਇਹ ਸਿਦਕੀ ਸ਼ਾਇਰ ਗੁਰੂ ਘਰ ਦਾ ਸ਼ਰਧਾਲੂ ਸੀ ਤੇ ਲਾਹੌਰ ਤੋਂ ਉਰਦੂ ਵਿਚ ਇਕ ਰਸਾਲਾ 'ਗਊ ਮਾਤਾ' ਵੀ ਪ੍ਰਕਾਸ਼ਤ ਕੀਤਾ ਕਰਦਾ ਸੀ। ਸਵਰਗਵਾਸੀ ਸ. ਅਮਰ ਸਿੰਘ ਸ਼ੇਰਿ-ਪੰਜਾਬ ਐਡੀਟਰ 'ਲਾਇਲ ਗਜ਼ਟ' ਇਸ ਨੂੰ ਹੱਲਾਸ਼ੇਰੀ ਦੇਣ ਵਾਲੇ ਸਨ। ਉਨ੍ਹਾਂ ਦੀ ਪ੍ਰੇਰਨਾ 'ਤੇ ਹੀ ਇਸ ਨੇ ਇਹ ਸਾਕੇ ਸੁੰਦਰ ਨਜ਼ਮ ਵਿਚ ਲਿਖੇ। ਅਸੀਂ ਇਸ ਦੀਆਂ ਕਾਵਿਕ ਖ਼ੂਬੀਆਂ ਦੇ ਵੇਰਵੇ ਵਿਚ ਨਹੀਂ ਜਾਣਾ ਚਾਹੁੰਦੇ। ਪਾਠਕ ਖ਼ੁਦ ਦੇਖਣਗੇ ਕਿ ਇਸ ਕਵੀ ਨੇ ਕਿਸ ਖ਼ੂਬਸੂਰਤੀ, ਜੋਸ਼, ਸ਼ਰਧਾ ਤੇ ਸਿਦਕ ਨਾਲ ਸਾਹਿਬਜ਼ਾਦਿਆਂ ਦੀ ਕੁਰਬਾਨੀ ਨੂੰ ਪੇਸ਼ ਕੀਤਾ ਹੈ।

ਕਵੀ ਦਾ ਇਹ ਮਾਣ ਤੇ ਫ਼ਖ਼ਰ, ਯੋਗ ਹੀ ਹੈ:

ਅਸ਼ਯਾਰ ਸੇ ਮੁਰਦੋਂ ਕੋ ਭੀ ਜ਼ਿੰਦਾ ਕੀਆ ਮੈਂ ਨੇ।
ਕਿਤਨੇ ਹੀ ਮਰੀਜ਼ੋਂ ਕੋ ਮਸੀਹਾ ਕੀਆ ਮੈਂ ਨੇ।
'ਉਰਦੂਇ ਮੁਅੱਲਾ' ਕੋ ਮੁਜੱਲਾ ਕੀਆ ਮੈਂ ਨੇ।
ਨਾ ਪੈਦ ਥਾ ਜੁ ਰੰਗ ਵੁਹ ਪੈਦਾ ਕੀਆ ਮੈਂ ਨੇ।
ਤਹਸੀਂ ਲੀਆ ਕਰਤਾ ਹੂੰ ਟੂਟੇ ਹੂਏ ਦਿਲ ਸੇ।
ਬਸ ਇਸ਼ਕ ਕੇ ਮਾਰੇ ਹੂਏ ਲੂਟੇ ਹੂਏ ਦਿਲ ਸੇ।67।

*(ਗੰਜਿ ਸ਼ਹੀਦਾਂ)*

ਇਹ ਅਮੋਲਕ ਰਚਨਾਵਾਂ, ਪੰਜਾਹ ਕੁ ਵਰ੍ਹੇ ਹੋਏ, ਉਰਦੂ ਵਿਚ ਛਪੀਆਂ ਸਨ ਤੇ ਹੁਣ ਇਹ ਉਰਦੂ ਵਿਚ ਵੀ ਪ੍ਰਾਪਤ ਨਹੀਂ। ਪੰਜਾਬੀ ਪਾਠਕਾਂ ਦੇ ਲਾਭ ਲਈ ਅਸੀਂ ਇਨ੍ਹਾਂ ਦਾ ਗੁਰਮੁਖੀ ਵਿਚ ਲਿਪੀਆਂਤਰ ਕਰ ਕੇ ਨਾਲ ਨਾਲ ਔਖੇ ਸ਼ਬਦਾਂ ਦੇ ਅਰਥ ਵੀ ਬਰਾਬਰ ਹੀ ਦੇ ਦਿੱਤੇ ਹਨ। ਆਸ ਹੈ ਸਾਹਿਤ-ਪ੍ਰੇਮੀ ਤੇ ਇਤਿਹਾਸ-ਪ੍ਰੇਮੀ ਦੋਵੇਂ ਇਸ ਦਾ ਲਾਭ ਉਠਾਉਣਗੇ।

ਕਲਮ ਮੰਦਿਰ, ਪਟਿਆਲਾ
1967

**ਪਿਆਰਾ ਸਿੰਘ ਪਦਮ**

1

ਜਿਸ ਦਮ ਹੂਏ ਚਮਕੌਰ ਮੇਂ ਸਿੰਘੋਂ ਕੇ ਉਤਾਰੇ
ਝੁੱਲਾਏ ਹੂਏ ਸ਼ੇਰ ਥੇ ਸਭ 'ਗ਼ੈਜ਼' ਕੇ ਮਾਰੇ — ਗ਼ੁੱਸਾ
ਆਂਖੋਂ ਸੇ ਨਿਕਲਤੇ ਥੇ ਦਲੇਰੋਂ ਕੇ 'ਸ਼ਰਾਰੇ' — ਚੰਗਿਆੜੇ
ਸਤਿਗੁਰ ਕੇ ਸਿਵਾ ਔਰ ਗ਼ਜ਼ਬਨਾਕ ਥੇ ਸਾਰੇ
ਗ਼ੁੱਸੇ ਸੇ ਨਜ਼ਰ ਜਾਤੀ ਥੀ 'ਅਫ਼ਵਾਜਿ ਅਦੂ' ਪਰ। — ਸ਼ਤਰੂ ਸੈਨਾ
ਤੇਗ਼ੇ ਸੇ ਨਿਗਹ ਪੜਤੀ ਥੀ ਦੁਸ਼ਮਨ ਕੇ 'ਗਲੂ' ਪਰ। — ਗਲਾ

2

ਜਬ ਦੂਰ ਸੇ ਦਰਿਆ ਕੇ ਕਿਨਾਰੇ ਨਜ਼ਰ ਆਏ
ਡੂਬੇ ਹੂਏ ਸਰਸਾ ਮੇਂ ਪਿਆਰੇ ਨਜ਼ਰ ਆਏ
ਯੇਹ ਦੇਖ ਕੇ ਬਿਗੜੇ ਹੂਏ ਸਾਰੇ ਨਜ਼ਰ ਆਏ
ਬਿਫਰੇ ਹੂਏ ਸਤਿਗੁਰ ਕੇ ਦੁਲਾਰੇ ਨਜ਼ਰ ਆਏ
ਕਹਤੇ ਥੇ ਇਜਾਜ਼ਤ ਨਹੀਂ ਹੈ ਹਮੇਂ ਰਨ ਕੀ।
ਮੱਟੀ ਤਕ ਉੜਾ ਸਕਤੇ ਹੈਂ, ਦੁਸ਼ਮਨ ਕੇ ਚਮਨ ਕੀ।

3

ਤੂਫ਼ਾਂ-ਜ਼ਦਾ ਦਰਿਆ ਕੋ ਅਭੀ ਪਾਰ ਕਰੇਂਗੇ
ਠੋਕਰ ਸੇ ਹਰ ਇਕ ਮੌਜ ਕੋ ਹਮਵਾਰ ਕਰੇਂਗੇ
ਬਦ-ਅਹਿਦ ਸਿਤਮਗਾਰੋਂ ਸੇ 'ਪੈਕਾਰ' ਕਰੇਂਗੇ — ਜੰਗ
ਹਮ ਦੋਨੋਂ ਤੋ ਦਸ ਲਾਖ ਕੋ 'ਫ਼ਿੱਨਾਰ' ਕਰੇਂਗੇ — ਤਬਾਹ
ਦਾਦੀ ਹੈ ਕਿਧਰ ਮਾਏਂ ਕਿਧਰ, ਭਾਈ ਕਹਾਂ ਹੈਂ ?
ਆਂਖੋਂ ਸੇ ਕਈ ਖ਼ਾਲਸੇ ਪਿਆਰੇ ਭੀ ਨਿਹਾਂ ਹੈਂ ?

4

ਧੋਖਾ ਦੀਆ ਹਰ ਸਿੰਘ ਕੋ, 'ਪੈਮਾਂ-ਸ਼ਿਕਨੋਂ' ਨੇ  *ਬਚਨ-ਭੰਗੀ*
ਬੇ-ਮਿਹਰੋਂ ਨੇ ਬੇ-ਧਰਮੋਂ ਨੇ 'ਈਮਾਂ-ਸ਼ਿਕਨੋਂ' ਨੇ  *ਧਰਮ-ਭ੍ਰਸ਼ਟ*
ਜਬ ਇਤਨਾ ਕਹਾ 'ਜੁਲ' ਦੀਆਂ ਅਹਿਸਾਂ-ਸ਼ਿਕਨੋਂ ਨੇ  *ਫ਼ਰੇਬ*
'ਪੇਸ਼ਾਨੀ' ਪਿ ਬਲ ਡਾਲੇ ਪਰੇਸ਼ਾਂ-ਸ਼ਿਕਨੋਂ ਨੇ  *ਮੱਥਾ*
ਥੇ ਚੀਂ ਬਜ਼ਬੀਂ ਲਹਿਰ ਯਾ ਸ਼ੀਸ਼ੇ ਮੇਂ ਪੜੀ ਥੀ।
ਮਾਥੇ ਪੈ ਪਸੀਨਾ ਥਾ, ਯਾ 'ਅਫਸ਼ਾਂ' ਸੀ ਜੜੀ ਥੀ।  *ਕਣੀਆਂ*

5

ਇਤਨੇ ਮੇਂ ਮੁਖ਼ਾਤਿਬ ਹੂਏ ਸਤਿਗੁਰ ਗੁਰੂ ਗੋਬਿੰਦ
ਵੁਹ ਸਾਬਰੋ-ਸ਼ਾਕਰ ਵੁਹ ਬਹਾਦਰ ਗੁਰੂ ਗੋਬਿੰਦ
ਰਸਤੇ ਮੇਂ ਗੰਵਾ ਆਏ ਥੇ ਦੋ 'ਦੁਰ' ਗੁਰੂ ਗੋਬਿੰਦ  *ਮੋਤੀ*
ਥੇ ਗ਼ਮ ਕੀ ਜਗਹ ਸ਼ਾਂਤੀ ਸੇ ਪੁਰ ਗੁਰੂ ਗੋਬਿੰਦ
ਫ਼ੁਰਮਾਏ ਵੁਹ ਸਭ ਸੇ ਨਹੀਂ ਮੌਕਾ ਯਿਹ ਗ਼ਜ਼ਬ ਕਾ।
ਪੂਰਾ ਯਹੀਂ ਕੱਲ ਹੋਗਾ, ਇਰਾਦਾ ਮੇਰੇ ਰੱਬ ਕਾ।

6

ਜਿਸ ਖ਼ਿੱਤੇ ਮੇਂ ਹਮ ਕਹਤੇ ਥੇ, ਆਨਾ ਯਿਹ ਵੁਹੀ ਹੈ
ਕੱਲ ਲੁਟ ਕੇ ਹੈ ਜਿਸ ਜਗਹ ਸੇ ਜਾਨਾ ਯਿਹ ਵੁਹੀ ਹੈ
ਜਿਸ ਜਾ ਪੈ ਬੱਚੋਂ ਕੋ ਕਟਾਨਾ ਯਿਹ ਵੁਹੀ ਹੈ
ਮੱਟੀ ਕਹੇ ਦੇਤੀ ਹੈ ਠਿਕਾਨਾ ਯਿਹ ਵੁਹੀ ਹੈ
ਇਕ ਮੋਰਚੇ ਮੇਂ ਫਿਰ ਵਹੀਂ ਸਰਕਾਰ ਦਰ ਆਏ।
ਜਾ ਪਹੁੰਚੇ ਅਕਾਲੀ ਵਹੀਂ ਸਤਿਗੁਰ ਜਿਧਰ ਆਏ।

7

ਜਬ ਕਿਲਾ ਮੇਂ ਜਾ ਉਤਰੀ ਥੀ ਸਤਿਗੁਰ ਕੀ ਸਵਾਰੀ
'ਵਾਹਿਗੁਰੂ ਕੀ ਫ਼ਤਹਿ' ਤਬ ਦਲੇਰੋਂ ਨੇ ਪੁਕਾਰੀ
ਵੁਹ 'ਹਮਹਮਾ' ਸ਼ੇਰੋਂ ਕਾ ਵੁਹ ਆਵਾਜ਼ ਥੀ ਭਾਰੀ  *ਚੜ੍ਹਤ*
ਥਰ ਥਰਾ ਗਿਆ ਚਮਕੌਰ ਹੂਆ 'ਜ਼ਲਜ਼ਲਾ' ਤਾਰੀ  *ਭੂਚਾਲ*
'ਸਕਤੇ' ਮੇਂ ਖ਼ੁਦਾਈ ਥੀ ਤੋ ਹੈਰਤ ਮੇਂ ਜਹਾਂ ਥਾ।  *ਸੁੰਨ*
ਨਾਅਰਾ ਸੇ ਹੂਆ ਚਰਖ਼ ਭੀ 'ਸਾਕਿਨ' ਯਿਹ ਗੁਮਾਂ ਥਾ।  *ਅਹਿੱਲ*

8

ਖ਼ੈਮੇ ਕੀਏ 'ਇਸਤਾਦਹ' ਵਹੀਂ ਉਠ ਕੇ ਕਿਸੀ ਨੇ — *ਖੜੇ*
ਖੋਲ੍ਹੀ ਕਰਮ ਆਰਾਮ ਕੋ ਹਰ ਏਕ 'ਜਰੀ' ਨੇ — *ਜੋਧਾ*
ਰਹਿਰਾਸ ਕਾ ਦੀਵਾਨ ਸਜਾਇਆ ਗੁਰੂ ਜੀ ਨੇ
ਮਿਲਜੁਲ ਕਰ ਸਰੇ ਸ਼ਾਮ ਭਜਨ ਗਾਇਆ ਸਭੀ ਨੇ
ਖਾਨਾ ਕਈ ਵਕਤੋਂ ਮੇਂ 'ਮੁਯੱਸਰ' ਨਾ ਥਾ ਆਇਆ। — *ਪ੍ਰਾਪਤ*
ਇਸ ਸ਼ਾਮ ਭੀ ਸ਼ੇਰੋਂ ਨੇ ਕੜਾਕਾ ਹੀ ਉਠਾਇਆ।

9

ਕੁਛ ਲੇਟ ਗਏ ਖ਼ਾਕ ਪਿ 'ਜ਼ੀਂ-ਪੋਸ਼' ਬਿਛਾ ਕਰ — *ਘੋੜੇ ਦਾ ਜ਼ੀਨ*
ਪਹਰਾ ਲਗਾ ਦੇਨੇ ਕੁਈ ਤਲਵਾਰ ਉਠਾ ਕਰ
ਗੋਬਿੰਦ ਭੀ 'ਸ਼ਬ ਬਾਸ਼' ਹੂਏ ਖ਼ੈਮਾਂ ਮੇਂ ਜਾਕਰ — *ਰਾਤ੍ਰੀ-ਵਿਸ਼ਰਾਮ*
ਦੇਖਾ ਤੋਂ ਵਹਾਂ ਬੈਠੇ ਹੈਂ ਗਰਦਨ ਕੋ ਝੁਕਾ ਕਰ
ਵਾਹਿਗੁਰੂ ਵਾਹਿਗੁਰੂ ਹੈ ਮੂੰਹ ਸੇ ਨਿਕਲਤਾ।
ਹੈਂ ਤੂੰ ਹੀ ਤੂੰ, ਤੂਹੀ ਤੂ, ਹੈ ਮੂੰਹ ਸੇ ਨਿਕਲਤਾ।

10

ਜਬ ਡੇਢ੍ਹ ਘੜੀ ਰਾਤ ਗਈ 'ਜ਼ਿਕਰਿ ਖ਼ੁਦਾ' ਮੇਂ — *ਰੱਬੀ ਯਾਦ*
ਖ਼ੈਮੇ ਸੇ ਨਿਕਲ ਆਏ ਸਰਕਾਰ ਹਵਾ ਮੇਂ
ਕਦਮੋਂ ਸੇ ਟਹਿਲਤੇ ਥੇ ਮਗਰ ਦਿਲ ਥਾ 'ਦੁਆ' ਮੇਂ — *ਅਰਦਾਸ*
ਬੋਲੇ, 'ਐ ਖ਼ੁਦਾਵੰਦ! ਹੂੰ ਖ਼ੁਸ਼ ਤੇਰੀ ਰਜ਼ਾ ਮੇਂ
ਕਰਤਾਰ ਸੇ ਕਹਤੇ ਥੇ ਗੋਇਆ 'ਰੂਬਰੂ' ਹੋ ਕਰ। — *ਸਨਮੁਖ*
'ਕੱਲ ਜਾਊਂਗਾ ਚਮਕੌਰ ਸੇ ਮੈਂ ਸੁਰਖ਼ਰੂ ਹੋ ਕਰ।'

11

'ਮੈਂ ਤੇਰਾ ਹੂੰ ਬੱਚੇ ਭੀ ਮਿਰੇ ਤੇਰੇ ਹੈਂ ਮੌਲਾ
ਥੇ ਤੇਰੇ ਹੀ, ਹੈਂ ਤੇਰੇ ਰਹੇਂਗੇ ਤੇਰੇ ਦਾਤਾ
ਜਿਸ ਹਾਲ ਮੇਂ ਰਖੇਂ ਤੂ ਵੁਹੀ ਹਾਲ ਹੈ ਅੱਛਾ
'ਜੁਜ਼' ਸ਼ੁਕਰ ਆਨੇ ਕਾ ਜ਼ੁਬਾਂ ਪਰ ਨਹੀਂ ਸ਼ਿਕਵਾ — *ਬਿਨਾ*
ਲੇਟੇ ਹੂਏ ਹੈਂ ਖ਼ਾਲਸਾ ਜੀ ਆਜ ਜ਼ਿਮੀਂ ਪਰ
ਕਿਸ ਤਰਹ ਸੇ ਚੈਨ ਆਏ ਹਮੇਂ 'ਸ਼ਾਹਿ-ਨਸ਼ੀ' ਪਰ। — *ਸ਼ਾਹੀ ਆਸਣ*

12

ਯਿਹ ਕਹਕੇ ਗੁਰੂ 'ਲਸ਼ਕਰਿ ਖ਼ੁਫ਼ਤਾ' ਮੇਂ ਦਰ ਆਏ — *ਸੁੱਤੀ ਫ਼ੌਜ*
ਪਹਰੇ ਪੇ ਜਵਾਂ ਊਂਘਤੇ ਅਕਸਰ ਨਜ਼ਰ ਆਏ
ਯੂੰ ਹਰ ਜਗ੍ਹਾ ਖ਼ਾਮੋਸ਼ ਗਏ, ਬੇਖ਼ਬਰ ਆਏ
ਸੋਏ ਹੂਏ ਬੱਚੋਂ ਕੇ 'ਕਰੀਂ' ਜੂੰ ਪਿਦਰ ਆਏ — *ਪਾਸ*
ਗ਼ਰਜ਼ਿ ਕਿ ਦਬੇ ਪਾਉਂ ਟਹਲਨੇ ਲਗੇ ਸਤਿਗੁਰ।
ਭਗਤੀ ਸੇ ਮੁਰੀਦੋਂ ਕੀ, ਬਹਲਨੇ ਲਗੇ ਸਤਿਗੁਰ।

13

ਸਾਫ਼ੇ ਕਬੀ ਸਿੰਘੋਂ ਕੇ ਉਠਾਤੇ ਥੇ ਜ਼ਿਮੀਂ ਸੇ
ਕੇਸ ਉਸਕੇ ਜੁ ਝਾੜੇ ਤੋ ਲੀ ਖ਼ਾਕ ਉਸਕੀ 'ਜ਼ਬੀਂ' ਸੇ — *ਮਸਤਕ*
ਸਰ ਠੀਕ ਕੀਏ ਸਰਕੇ ਹੂਏ 'ਬਾਲਸ਼ਿ ਜ਼ੀਂ' ਸੇ — *ਕਾਠੀ ਦੇ ਤਕੀਏ*
ਤਰਤੀਬ ਦੀ ਹਰ ਚੀਜ਼ ਕੋ ਲਾ ਲਾ ਕੇ ਕਹੀਂ ਸੇ
ਹਾਸ਼ਾ! ਕਿਸੀ ਮੁਰਸ਼ਦ ਮੇਂ 'ਅਸਯਾਰ' ਨਹੀਂ ਹੈ। — *ਪਰਸੁਆਰਥ*
ਯਿਹ ਪਿਆਰ ਕਿਸੀ ਪੀਰ ਮੇਂ 'ਜ਼ਿਨਹਾਰ' ਨਹੀਂ ਹੈ। — *ਹਰਗਿਜ਼*

14

ਥੇ ਦੇਖਤੇ ਹਰ ਇਕ ਕੋ ਗੁਰੂ 'ਦੀਦਾਏ' ਤਰ ਸੇ — *ਸਜਲ*
ਉਲਫ਼ਤ ਕੀ ਨਿਗਾਹੋਂ ਸੇ ਮੁਹੱਬਤ ਕੀ ਨਜ਼ਰ ਸੇ
ਬਾਂਧੇ ਹੂਏ ਪਟਕਾ ਪਏ ਖ਼ਿਦਮਤ ਥੇ ਕਮਰ ਸੇ
ਥਾ ਜਾਗਤਾ ਕੋਈ ਤੋ ਸਰਕ ਜਾਤੇ ਥੇ ਸਰ ਸੇ
ਨਫ਼ਰਤ ਥੀ ਯਾਂ ਤਕ ਸ਼ਹਿ ਵਾਲਾ ਕੋ 'ਰਿਆ' ਸੇ। — *ਦਿਖਾਵਾ*
ਨੇਕੀ ਕੋ ਛੁਪਾਤੇ ਥੇ ਸਦਾ 'ਮਾਓ-ਸ਼ੁਮਾ' ਸੇ। — *ਲੋਕਾਂ ਪਾਸੋਂ*

15

ਜਿਨ ਸਿੰਘੋਂ ਨੇ ਕੱਲ ਮੌਤ ਕੇ ਸਾਹਿਲ ਥਾ ਉਤਰਨਾ
ਕੱਲ ਸੁਬਹ ਥਾ ਜਿਨ ਖ਼ਾਲਸੋਂ ਨੇ ਜੰਗ ਮੇਂ ਮਰਨਾ
ਬਾਲੀਂ ਸੇ ਸ਼ਹੀਦੋਂ ਕੇ ਹੂਆ ਜਬਕਿ ਗੁਜ਼ਰਨਾ
ਮੁਸ਼ਕਲ ਹੂਆ ਇਸ ਜਾ ਸੇ ਕਦਮ ਆਗੇ ਕੋ ਧਰਨਾ
ਚੂਮਾ ਕਬੀ 'ਹਲਕੂਮ' 'ਦਹਨ' ਚੂਮਨੇ ਬੈਠੇ। — *ਗੱਲ, ਮੁਖ*
ਜਬ 'ਪਾਇਤੀ' ਆਏ ਤੋ ਚਰਨ ਚੂਮਨੇ ਬੈਠੇ। — *ਪੈਂਦ ਵੱਲ*

16

ਫ਼ੁਰਮਾਇ 'ਸਹਰ' ਸੋ ਕੇ ਯਿਹ ਹੁਸ਼ਿਆਰ ਨ ਹੋਂਗੇ — *ਤੜਕਸਾਰ*
ਅਬ ਸੋ ਕੇ ਯਿਹ ਫਿਰ ਨੀਂਦ ਸੇ ਬੇਦਾਰ ਨ ਹੋਂਗੇ
ਹਮ ਹੋਂਗੇ ਮੁਸੀਬਤ ਮੇਂ ਮਗਰ ਯਾਰ ਨ ਹੋਂਗੇ
ਯੇ ਸਿੰਘ ਪਿਆਰੇ ਯਿਹ ਵਫ਼ਾਦਾਰ ਨ ਹੋਂਗੇ
ਸੋਏ ਹੋਏ ਸ਼ੇਰੋਂ ਕੋ ਗਲੇ ਅਪਨੇ ਲਗਾਇਆ।
ਸਤਿਗੁਰ ਨੇ ਦਲੇਰੋਂ ਕੋ ਗਲੇ ਅਪਨੇ ਲਗਾਇਆ।

17

ਇਨਸਾਫ਼ ਕਰੇ ਜੀ ਮੇਂ ਜ਼ਮਾਨਾ ਤੋ ਯਕੀਂ ਹੈ
ਕਹਿ ਦੇ ਗੁਰੂ ਗੋਬਿੰਦ ਕਾ ਸਾਨੀ ਹੀ ਨਹੀਂ ਹੈ
ਯਿਹ ਪਿਆਰ ਮੁਰੀਦੋਂ ਸੇ ਯਿਹ 'ਸ਼ਫ਼ਕਤ' ਭੀ ਕਹੀਂ ਹੈ — *ਕ੍ਰਿਪਾਲਤਾ*
ਭਗਤੀ ਮੇਂ ਗੁਰੂ ਅਰਸ਼, ਸੰਸਾਰ ਜ਼ਿਮੀਂ ਹੈ
ਉਲਫ਼ਤ ਕੇ ਜਜ਼ਬੇ ਨਹੀਂ ਦੇਖੇ ਕਹੀਂ ਹਮ ਨੇ।
ਹੈ ਦੇਖਨਾ ਇਕ ਬਾਤ ਸੁਨੇ ਭੀ ਨਹੀਂ ਹਮ ਨੇ।

18

ਕਰਤਾਰ ਕੀ ਸੌਗੰਦ ਹੈ ਨਾਨਕ ਕੀ ਕਸਮ ਹੈ
ਜਿਤਨੀ ਭੀ ਹੋ ਗੋਬਿੰਦ ਕੀ ਤਾਰੀਫ਼ ਵੁਹ ਕਮ ਹੈ
'ਹਰ ਚੰਦ' ਮਿਰੇ ਹਾਥ ਮੇਂ ਪੁਰਜ਼ੋਰ ਕਲਮ ਹੈ — *ਭਾਵੇਂ*
ਸਤਿਗੁਰ ਕੇ ਲਿਖੂੰ ਵਸਫ਼ ਕਹਾਂ 'ਤਾਬਿ ਰਕਮ' ਹੈ — *ਲਿਖਣ-ਸ਼ਕਤੀ*
ਇਕ ਆਂਖ ਸੇ ਕਿਆ ਬੁਲਬੁਲਾ ਕੁਲ 'ਬਹਿਰ' ਕੋ ਦੇਖੇ। — *ਸਾਗਰ*
ਸਾਹਿਲ ਕੋ ਯਾ ਮੰਝਧਾਰ ਕੋ ਯਾ ਲਹਿਰ ਕੋ ਦੇਖੇ।

19

ਮੱਦਾਹ ਹੂੰ ਨਾਨਕ ਕਾ 'ਸਨਾ ਖ਼੍ਵਾਹ' ਹੂੰ ਤੋ ਤੇਰਾ — *ਜਸ ਗਾਉਣ ਵਾਲਾ*
ਪਿਨਹਾਂ ਹੂੰ ਤੋ ਤੇਰਾ ਹੂੰ ਨੁਮਾਯਾਂ ਹੂੰ ਤੋ ਤੇਰਾ
ਸਾਦਾਂ ਹੂੰ ਤੋ ਤੇਰਾ ਹੂੰ ਸਨਾ-ਖ਼ਵਾਹ ਹੂੰ ਤੋ ਤੇਰਾ
ਹਿੰਦੂ ਹੂੰ ਤੋ ਤੇਰਾ ਹੂੰ ਮੁਸਲਮਾਂ ਹੂੰ ਤੋ ਤੇਰਾ
ਕੁਰਬਾਨੀਆਂ ਕੀਂ ਤੂ ਨੇ ਬਹੁਤ ਰਾਹੇ-ਹੁਦਾ ਮੇਂ।
ਦਰਜਾ ਹੈ ਤਿਰਾ ਖ਼ਾਸ ਹੀ ਖ਼ਾਸਾਨੇ-ਖ਼ੁਦਾ ਮੇਂ।

20

ਐ ਸਤਿਗੁਰੂ ਗੋਬਿੰਦ! ਤੂੰ ਵੁਹ 'ਅਬਰਿ ਕਰਮ' ਹੈ — *ਬਖ਼ਸ਼ਿਸ਼ ਦਾ ਮੇਘ*
ਐ ਸਤਿਗੁਰੂ ਗੋਬਿੰਦ! ਤੂੰ ਵੁਹ 'ਅਬਰਿ ਹਮਮ' ਹੈ — *ਉਤਸ਼ਾਹ*
ਸਾਨੀ ਤੇਰਾ ਦਾਰਾ ਥਾ ਨ ਸਿਕੰਦਰ ਹੈ ਨ 'ਜਮ' ਹੈ — *ਜਮਸ਼ੈਦ*
ਖਾਤਾ ਤੇਰੇ ਕਦਮੋਂ ਕੀ ਫ਼ਰੀਦੂੰ ਭੀ ਕਸਮ ਹੈ
ਹਾਤਮ ਕਾ 'ਸਖ਼ਾਵਤ' ਸੇ ਅਗਰ ਨਾਮ ਭੁਲਾਇਆ। — *ਦਾਨ*
'ਜੁਰਅਤ' ਸੇ ਹਮੇਂ ਰੁਸਤਮੇਂ ਬਹਿਰਾਮ ਭੁਲਾਇਆ। — *ਦਲੇਰੀ*

21

ਕਿਸ ਸ਼ਾਨ ਕਾ ਰੁਤਬਾ ਤਿਰਾ ਅੱਲਾਹੁ ਗ਼ਨੀ ਹੈ
ਮਸਕੀਨ ਗ਼ਰੀਬੋਂ ਮੇਂ ਦਲੇਰੋਂ ਮੇਂ 'ਜਰੀ' ਹੈ — *ਜੋਧਾ*
ਅੰਗਦ ਹੈ ਅਮਰਦਾਸ ਅਰਜਨ ਭੀ ਤੂ ਹੀ ਹੈ
ਨਾਨਕ ਸੇ ਲੇ, ਤਾ ਤੇਗ ਬਹਾਦਰ ਤੂ ਸਭੀ ਹੈ
ਤੀਰਥ ਨਹੀਂ ਕੋਈ ਰੂਇ ਰੌਸ਼ਨ ਕੇ ਬਰਾਬਰ।
ਦਰਸ਼ਨ ਤਿਰੇ ਦਸ ਗੁਰੂਓਂ ਕੇ ਦਰਸ਼ਨ ਕੇ ਬਰਾਬਰ।

22

ਕਿਸ ਸਬਰ ਸੇ ਹਰ ਏਕ ਕੜੀ ਤੂ ਨੇ ਉਠਾਈ
ਕਿਸ ਸ਼ੁਕਰ ਸੇ ਹਰ ਚੋਟ ਕਲੇਜੇ ਪੈ ਹੈ ਖਾਈ
ਵਾਲਦ ਕੋ ਕਟਾਇਆ ਕਭੀ ਔਲਾਦ ਕਟਾਈ
ਕੀ ਫ਼ਿਕਰ ਮੇਂ ਫ਼ਾਕੇ ਮੇਂ ਹਜ਼ਾਰੋਂ ਸੇ ਲੜਾਈ
ਹਿੰਮਤ ਸੇ ਤਿਰੀ ਸਭ ਥੇ 'ਸਲਾਤੀਨ' ਲਰਜ਼ਤੇ। — *ਬਾਦਸ਼ਾਹ*
ਜੁਰਅਤ ਸੇ ਤਿਰੀ ਲੋਗ ਥੇ ਤਾ-ਚੀਨ 'ਲਰਜ਼ਤੇ'। — *ਕੰਬਦੇ*

23

'ਆਦਾ' ਨੇ ਕਭੀ ਤੁਝ ਕੋ ਸੰਭਲਨੇ ਨਾ ਦੀਆ ਥਾ — *ਵੈਰੀ*
ਆਰਾਮ ਸੇ ਪਹਿਲੂ ਕੋ ਬਦਲਨੇ ਨਾ ਦੀਆ ਥਾ
ਗੁਲਸ਼ਨ ਕੋ ਤਿਰੇ ਫੂਲਨੇ ਫਲਨੇ ਨਾ ਦੀਆ ਥਾ
ਕਾਂਟਾ ਦਿਲਿ-ਪੁਰ, ਖ਼ੂੰ ਸੇ ਨਿਕਲਨੇ ਨਾ ਦੀਆ ਥਾ
ਜਿਸ ਰਨ ਮੇਂ ਲੜਾ ਬੇਸਰੋ ਸਾਮਾਨ ਲੜਾ ਤੂ।
ਸੌ ਸਿੰਘ ਲੀਏ ਲਾਖੋਂ ਪੈ ਜਾ ਜਾ ਕੇ ਪੜਾ ਤੂ।

24

'ਜ਼ਕ' ਦੀ ਕਬੀ ਨੱਵਾਬ ਕੋ ਰਾਜੋਂ ਕੋ ਭਗਾਯਾ — *ਹਾਰ*
ਮੈਦਾਂ ਮੇਂ ਮੁਕਾਬਿਲ ਜੁ ਹੂਆ ਮਾਰ ਗਿਰਾਯਾ
ਘਮਸਾਨ ਮੇਂ ਜਬ ਆਨ ਕੇ ਤੇਗੋਂ ਕੋ ਫਿਰਾਯਾ
ਫਿਰ ਕਰ ਦੀਆ ਇਕ ਆਨ ਮੇਂ ਲਸ਼ਕਰ ਕਾ ਸਫ਼ਾਯਾ
ਕੱਲ ਕਹਤੇ ਹੈਂ ਚਮਕੌਰ ਮੇਂ ਫਿਰ 'ਖੇਤ' ਪੜੇਗਾ। — *ਜੁੱਧ*
ਗੋਬਿੰਦ 'ਸਹਰ' ਹੋਤੇ ਹੀ ਲਾਖੋਂ ਸੇ ਲੜੇਗਾ। — *ਸਵੇਰ*

25

ਬਾਕੀ ਥੀ ਘੜੀ ਰਾਤ ਗੁਰੂ ਖ਼ੈਮੇ ਮੇਂ ਆਏ
ਸ਼ਹਿਜ਼ਾਦੇ ਯਹਾਂ ਦੋਨੋਂ ਹੀ ਸੋਤੇ ਹੂਏ ਪਾਏ
ਦੋਨੋਂ ਕੇ ਰੁਖ਼ੇ-ਪਾਕ ਸੇ ਕੇਸ ਜੋ ਹਟਾਏ
'ਅਫ਼ਲਾਕ' ਨੇ ਸ਼ਰਮਾ ਕੇ ਮਹੋ ਮਹਰ ਛਿਪਾਏ — *ਅਸਮਾਨ*
ਸਤਿਗੁਰੂ ਨੇ 'ਦਹਨ' ਜਬ ਦਹਨ ਪਾਕ ਪੇ ਰੱਖਾ। — *ਮੁਖੜਾ*
ਕੁਮਲਾ ਕੇ ਹਰ ਇਕ ਫੂਲ ਨੇ ਸਰ ਖ਼ਾਕ ਪੇ ਰੱਖਾ।

26

ਮਰਘਟ ਕੀ ਤਰਹ ਇਸ ਘੜੀ ਸੁੰਨਸਾਨ ਜ਼ਿਮੀਂ ਥੀ
ਖ਼ਾਮੋਸ਼ੀ ਸੀ ਛਾਈ ਹੂਈ ਤਾ 'ਅਰਸ਼ਿ ਬਰੀਂ' ਥੀ — *ਉੱਚੇ ਗਗਨੀਂ*
ਵੈਰਾਨੀ ਥੀ ਐਸੀ ਨ ਉਦਾਸੀ ਯੇ ਕਹੀਂ ਥੀ
ਆਫ਼ਤ ਥੀ ਬਲਾ ਥੀ ਯੌਹ, ਕੋਈ ਰਾਤ ਨਹੀਂ ਥੀ
ਦੁਨੀਆ ਪੇ ਥਾ ਛਾਇਆ ਹੂਆ ਇਸ ਤਰਹ ਅੰਧੇਰਾ।
ਲੁਕ ਗੇਂਦ ਪੇ ਮਿੱਟੀ ਕੀ ਹੋ ਜਿਸ ਤਰਹ ਸੇ ਫੇਰਾ।

27

ਤਾਰੇ ਭੀ ਚਮਕਤੇ ਥੇ ਮਗਰ ਰਾਤ ਥੀ ਕਾਲੀ
ਘਟ ਘਟ ਕੇ ਹੂਆ 'ਮਾਹ' ਦੋ ਹਫ਼ਤਾ ਥਾ ਹਲਾਲੀ — *ਚੰਦ*
'ਅੰਗੁਸ਼ਤ ਦਹਨ' ਮੇਂ ਥੀ ਫ਼ਲਕ ਨੇ ਗੋਯਾ ਡਾਲੀ — *ਉਂਗਲੀ ਮੂੰਹ ਵਿਚ*
ਅਫ਼ਸੋਸ ਮੇਂ ਸਤਿਗੁਰ ਕੇ ਯਹ ਸੂਰਤ ਥੀ ਬਨਾ ਲੀ
ਹਸਰਤ ਸੇ ਸਭੀ ਕਲਗੀਓਂ ਵਾਲੇ ਕੋ ਥੇ ਤਕਤੇ।
ਆਂਖੋਂ ਮੇਂ ਸਿਤਾਰੋਂ ਕੇ ਭੀ ਆਂਸੂ ਥੇ ਝਲਕਤੇ।

28

ਸੋਏ ਹੂਏ ਬੱਚੋਂ ਕੋ ਕਹਾ ਸਰ ਕੋ ਪਕੜ ਕਰ
ਚਲ ਦੋ ਗੇ ਅਬ 'ਅੱਬਾ' ਕੋ ਮੁਸੀਬਤ ਮੇਂ ਜਕੜ ਕਰ — *ਪਿਤਾ*
ਥੀ ਜ਼ਿੰਦਗੀ ਲਿਖੀ ਹੂਈ ਕਿਸਮਤ ਨੇ ਉਜੜ ਕਰ
ਫਿਰ ਮਿਲਨੇ ਕਾ ਵਾਅਦਾ ਤੋ ਕੀਏ ਜਾਓ ਵਿਛੜ ਕਰ
ਥੇ ਚਾਰ, ਹੋ ਅਬ ਦੋ ਹੀ 'ਸਹਰ' ਯਿਹ ਭੀ ਨ ਹੋਂਗੇ। — *ਸਵੇਰ*
ਹਮ ਸਬਰ ਕਰੇਂਗੇ ਜੁ ਅਗਰ ਯਿਹ ਭੀ ਨ ਹੋਂਗੇ।

29

ਫ਼ੁਰਮਾਤੇ ਥੇ 'ਕੱਲ ਦੋਨੋਂ' ਹੀ ਪਰਵਾਨ ਚੜ੍ਹੋਗੇ
ਦੁਖ ਭੋਗੇਂਗੇ ਹਮ 'ਖ਼ੁਲਦ' ਮੇਂ ਤੁਮ ਚੈਨ ਕਰੋਗੇ — *ਬਹਿਸ਼ਤ*
ਹੋਤੇ ਹੀ ਸਹਰ ਦਾਗ਼ਿ-ਜੁਦਾਈ ਹਮੇਂ ਦੋ ਗੇ
ਸੁਪਨੇ ਮੇਂ ਖ਼ਬਰ ਆ ਕੇ ਕਬੀ ਬਾਪ ਕੀ ਲੋ ਗੇ
ਐ ਪਿਆਰੇ ਅਜੀਤ! ਐ ਮੇਰੇ ਜੁਝਾਰ ਪਿਆਰੇ!
ਹਮ ਕਹਤੇ ਹੈਂ ਕੁਛ, ਸੁਨਤੇ ਹੋ ਦਿਲਦਾਰ ਪਿਆਰੇ?

30

'ਮਾਸੂਮ ਹੋ ਮਜ਼ਲੂਮ ਹੋ ਦੁਨੀਆ ਸੇ ਭਲੇ ਹੋ
ਲਖ਼ਤੇ-ਦਿਲ ਗੋਬਿੰਦ ਹੋ, ਨਾਜ਼ੋਂ ਸੇ ਪਲੇ ਹੋ
ਦੁਨੀਆ ਹੁਈ ਅੰਧੇਰ ਜਬ ਆਂਖੋਂ ਸੇ ਟਲੇ ਹੋ
ਘਰ ਬਾਰ ਲੁਟਾ ਬਾਪ ਕਟਾ ਤੁਮ ਭੀ ਚਲੇ ਹੋ
ਬੱਚੇ ਇਸੀ ਹਾਲਤ ਮੇਂ ਅਬੀ ਸੋਏ ਪੜੇ ਥੇ।
'ਬਾਦੀਦਾ ਤਰ' ਸਤਿਗੁਰੂ 'ਬਾਲੀ' ਪੇ ਖੜੇ ਥੇ। — *ਸਜਲ ਨੈਣ, ਸਿਰਹਾਣੇ*

31

ਇਕ ਬਾਰ 'ਸੂਇ ਫ਼ਲਕ' ਮੂੰਹ ਕਰ ਕੇ ਵੁਹ ਬੋਲੇ — *ਅਸਮਾਨ ਵੱਲ*
ਹੋਨੀ ਹੈ ਜੋ ਕੁਛ ਆਸ਼ਕੇ-ਸਾਦਿਕ ਪੈ ਵੁਹ ਹੋ ਲੇ
ਬਰਛੀ, ਹੈ ਇਜਾਜ਼ਤ ਤੋ ਕਲੇਜੇ ਮੇਂ ਗਡੋ ਲੇ
ਸਰ ਕਾਟਕੇ ਤਨ ਚਾਹੇ ਤੋ ਨੇਜ਼ੇ ਮੇਂ ਪ੍ਰੋ ਲੇ?
ਹੈ ਸ਼ੌਕ ਸ਼ਹਾਦਤ ਕਾ ਹਮੇਂ ਸਭ ਸੇ ਜ਼ਿਆਦਾ।
ਸੌ ਸਰ ਭੀ ਹੋਂ ਕੁਰਬਾਂ ਤੋ ਨਹੀਂ ਰੱਬ ਸੇ ਜ਼ਿਆਦਾ।

32

ਮੈਂ ਨੇ ਹੀ ਬਰਸ ਚੌਦਹ ਕਾ ਬਨਬਾਸ ਥਾ ਝੇਲਾ
ਮੈਂ ਵੁਹ ਹੂੰ ਜਸ਼ੋਧਾਂ ਕੀ ਜੋ ਆਗੋਸ਼ ਮੇਂ ਖੇਲਾ
ਮਾਰਾ ਥਾ ਕੰਸ ਮੈਂ ਨੇ ਥਾ ਅਰਜੁਨ ਮਿਰਾ ਚੇਲਾ
ਕੌਰਵ ਸੇ ਲੜਾ ਮੈਂ ਮਹਾਂ ਭਾਰਤ ਮੇਂ ਇਕੇਲਾ
ਥਾ ਬੁਧ ਭੀ ਮੈਂ ਬਾਦ ਮੇਂ ਸ਼ੰਕਰ ਭੀ ਬਨਾ ਹੂੰ।
ਨਾਨਕ ਕੇ ਭੀ ਚੋਲੇ ਮੇਂ ਮੈਂ ਬਾਬਰ ਕੋ ਮਿਲਾ ਹੂੰ।

33

ਅਕਬਰ ਭੀ ਪਿਆਦਾ ਮਿਰੇ ਦਰਬਾਰ ਮੇਂ ਆਇਆ
ਬਰਕਤ ਨੇ ਮਿਰੀ ਫ਼ਤਹ ਥਾ ਆਸਾਮ ਕਰਾਇਆ
ਮੈਂ ਨੇ ਬੁਤ ਵ ਬੁਤਖ਼ਾਨਾ ਖ਼ੁਦਾਈ ਕੋ ਭੁਲਾਇਆ
ਭਗਵਾਨ ਕਾ ਘਰ ਮੈਂ ਨੇ ਹੀ ਮਸਜਿਦ ਥਾ ਬਨਾਇਆ
ਬਾਲੂ ਕੀ ਤਪੀ ਰੇਤ ਮਿਰੇ ਤਨ ਪੇ ਪੜੀ ਥੀ।
ਮੈਂ ਵੁਹ ਹੂੰ ਉਬਲਨੇ ਪੇ ਭੀ ਉਫ਼ ਤਕ ਨ ਕਰੀ ਥੀ।

34

ਹਿੰਮਤ ਕਾ ਮਿਰੀ ਆਪ ਮੀਆਂ ਮੀਰ ਹੈ 'ਸ਼ਾਹਦ' — *ਗਵਾਹ*
ਅਜ਼ਮਤ ਕਾ ਮੇਰੀ ਸ਼ਾਹਿ ਜਹਾਂਗੀਰ ਹੈ ਸ਼ਾਹਦ
ਸਰ ਜਿਸ ਨੇ ਕਟਾ ਦਿਹਲੀ ਮੇਂ 'ਸ਼ਮਸ਼ੀਰ' ਹੈ ਸ਼ਾਹਦ — *ਤੇਗ*
ਤੋ ਸਭ ਸੇ ਜ਼ਿਆਦਾ 'ਫ਼ਲਕਿ' ਪੀਰ ਹੈ ਸ਼ਾਹਦ — *ਅਸਮਾਨ*
ਜਬ ਜ਼ੁਲਮ ਸੇ ਜ਼ਾਲਮ ਨੇ ਜਹਾਂ ਪੀਸ ਦੀਆ ਥਾ।
ਹਮ ਨੇ ਹੀ ਧਰਮ ਕੇ ਲੀਏ ਫਿਰ ਸੀਸ ਦੀਆ ਥਾ।

35

ਜਬ ਜਬ ਭੀ ਜ਼ਰੂਰਤ ਹੂਈ ਬੰਦੋਂ ਕੋ ਹਮ ਆਏ
ਜ਼ਾਲਮ ਕਾ ਕੀਆ ਖ਼ਾਤਮਾ ਮਜ਼ਲੂਮ ਬਚਾਏ
ਚਿੜੀਓਂ ਸੇ ਅਗਰ ਚਾਹਾ ਤੋ ਫਿਰ ਬਾਜ਼ ਤੁੜਾਏ
ਦੇਖਾ ਜਿਸੇ ਹੱਕਦਾਰ ਉਸੇ ਤਖ਼ਤ ਦਿਲਾਏ
ਕਾਮ ਆਏ ਫ਼ਕੀਰੋਂ ਕੇ ਤੋਂ ਸ਼ਾਹੋਂ ਕੇ ਭੀ ਆਏ।
ਦੁਸ਼ਮਨ ਕੇ ਭੀ ਆਏ 'ਹਵਾ-ਖ਼੍ਵਾਹੋਂ' ਕੇ ਭੀ ਆਏ। — *ਹਿਤੂਆਂ ਦੇ*

